# ਵਰਿਆਮ

ਭਾਸ਼ਾ, ਸਾਹਿਤ ਅਤੇ ਸੱਭਿਆਚਾਰ - ਸਦ-ਜੀਵਤ, ਹੋ ਸ਼ਬਦ-ਵਿਚਾਰ

ਅਗਸਤ-੨੦੨੨ ੪੭ਵਾਂ ਸਾਲ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ 12 ਅਪ੍ਰੈਲ 1857 ਨੂੰ
ਵਿਸਾਖੀ ਵਾਲੇ ਦਿਨ ਸ੍ਰੀ ਭੈਣੀ ਸਾਹਿਬ ਵਿਖੇ ਸਫੇਦ ਝੰਡਾ ਝੁਲਾ ਕੇ ਨਾਮਧਾਰੀ
ਸੰਤ ਖਾਲਸਾ ਦੀ ਸਥਾਪਨਾ ਕਰਕੇ ਬਿਟ੍ਰਿਸ਼ ਰਾਜ ਦੇ ਖਿਲਾਫ਼ ਸਵੈ ਰਾਜ ਦਾ ਬਿਗੁਲ ਵਜਾਇਆ।

40/-

## ਗੁਰਮਤਿ ਸਿਖਲਾਈ ਸਮਾਗਮ ਦੀਆਂ ਝਲਕੀਆਂ
## ਲੁਧਿਆਣਾ, ਅੰਮ੍ਰਿਤਸਰ, ਦਿੱਲੀ ਅਤੇ ਜਲੰਧਰ ਜ਼ੋਨ



# ਵਰਿਆਮ

ਅਗਸਤ 2022

ਜਿਲਦ-47

ਅੰਕ- 10

ਬਾਨੀ ਸੰਪਾਦਕ

ਸ੍ਰ. ਜਗਦੀਸ਼ ਸਿੰਘ 'ਵਰਿਆਮ'

ਸ਼੍ਰੋਮਣੀ ਪੰਜਾਬੀ ਸਾਹਿਤਕ ਪੱਤਰਕਾਰ

ਸੰਪਾਦਕ : ਡਾ. ਰਜਵੰਤ ਕੌਰ



ਸੰਪਰਕ : 98786-16996, 98143-18720

| ਦਫਤਰ ਦਾ ਪਤਾ: | Office Address : |
|---|---|
| ਮਾਸਿਕ ਵਰਿਆਮ | Monthly WARYAM |
| ਲਾਡੋਵਾਲੀ ਰੋਡ | |
| (ਸਾਹਮਣੇ ਸੈਂਟਰਲ ਟਾਊਨ) | Ladowali Road. |
| ਜਲੰਧਰ- ੧੪੪੦੦੧ | Opp. Central Town, Jalandhar-144001 |


## ਵਰਿਆਮ ਦੇ ਦਰ

| | |
|---|---|
| ਇਹ ਅੰਕ | ੪੦-੦੦ ਰੁਪਏ |
| ਸਲਾਨਾ ਚੰਦਾ | ੪੦੦-੦੦ ਰੁਪਏ |
| ਜੀਵਨ ਮੈਂਬਰ | ੧੦੦੦੦-੦੦ ਰੁਪਏ |
| ਵਿਦੇਸ਼ ਲਈ ਹਵਾਈ ਡਾਕ ਰਾਹੀਂ | ੫੦ ਪੌਂਡ ਜਾਂ ੬੦ ਡਾਲਰ ਅਮਰੀਕੀ (ਸਾਲਾਨਾ) |

ਚੈਕ ਡਰਾਫਟ ਕੇਵਲ Waryam ਦੇ ਨਾਂਅ ਤੇ ਹੀ ਭੇਜੇ ਜਾਣ

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।



## ਤਤਕਰਾ




**WARYAM** Current A/C No.
607201010050208
IFSC/RTGS Code :UBIN0560723
Union Bank of India Rama Mandi Jalandhar City



E-mail : editor@waryam.com,
drrajwant@waryam.com,
jagdishsinghwariam@gmail.com
drrajwant@gmail.com




# ਅਜ਼ਾਦੀ ਦੀ ਪੌਣੀ ਸਦੀ

ਇਸ ਸਾਲ ਅਗਸਤ ਦੀ 15 ਤਰੀਕ ਨੂੰ ਭਾਰਤ ਨੂੰ ਅਜ਼ਾਦ ਹੋਏ 75 ਸਾਲ ਪੂਰੇ ਹੋ ਰਹੇ ਹਨ। ਸਾਰਾ ਦੇਸ਼ ਅਜ਼ਾਦੀ ਦਾ ਅੰਮ੍ਰਿਤ ਮਹਾ ਉਤਸਵ ਮਨਾ ਰਿਹਾ ਹੈ। ਜੇਕਰ ਉਸ ਸਮੇਂ ਦੀ ਗੱਲ ਕਰੀਏ ਤਾਂ ਅੱਧੀ ਰਾਤ ਨੂੰ ਜਦੋਂ ਪੰਡਤ ਜਵਾਹਰ ਲਾਲ ਨਹਿਰੂ ਬੋਲ ਰਹੇ ਸਨ ਕਿ ਕੌਮਾਂ ਦੀ ਜ਼ਿੰਦਗੀ ਵਿੱਚ ਇਹ ਦਿਨ ਕਿਤੇ ਹੀ ਆਉਂਦਾ ਹੈ ਜਦੋਂ ਅਸੀਂ ਇਕ ਯੁੱਗ ਚੋਂ ਦੂਸਰੇ ਯੁੱਗ ਵਿੱਚ ਪਰਵੇਸ਼ ਕਰਦੇ ਹਾਂ ਤਾਂ ਉਦੋਂ ਲੱਖਾਂ ਦੀ ਗਿਣਤੀ ਵਿੱਚ ਲੋਕ ਘਰੋਂ ਬੇਘਰ ਹੋ ਰਹੇ ਸਨ, ਲੁੱਟਾਂ, ਖੋਹਾਂ, ਕਤਲੇਆਮ ਅਤੇ ਔਰਤਾਂ ਦੀਆਂ ਬੇਪਤੀਆਂ ਹੋ ਰਹੀਆਂ ਸਨ। ਇਸ ਦਰਦਨਾਕ ਮੰਜ਼ਰ ਬਾਰੇ ਸੋਚ ਕੇ ਵੀ ਡਰ ਲੱਗਦਾ ਹੈ। ਧੰਨ ਹਨ ਸਾਡੇ ਬਜ਼ੁਰਗ, ਜਿਨ੍ਹਾਂ ਨੇ ਇਸ ਔਖੇ ਸਮੇਂ ਵਿੱਚ ਆਪਣੇ ਆਪ ਨੂੰ ਸੰਭਾਲਿਆ ਅਤੇ ਰਲ਼ ਮਿਲ਼ ਕੇ ਸਮਾਂ ਕੱਢਿਆ। ਭਰੇ ਭਰਾਏ ਘਰ ਬਾਰ ਛੱਡ ਕੇ ਆਪਣੇ ਪਰਵਾਰ ਅਤੇ ਬੱਚਿਆਂ ਨੂੰ ਲੈ ਕੇ ਕਈ ਦਿਨ ਮੀਂਹ ਦੀਆਂ ਝੜੀਆਂ ਵਿੱਚ ਤੁਰਦੇ ਹੋਏ, ਭੁੱਖੇ ਭਾਣੇ, ਮੌਤ ਦੇ ਸਾਏ ਵਿੱਚੋਂ ਨਿਕਲ ਕੇ ਭਾਰਤ ਸੁਰੱਖਿਅਤ ਥਾਵਾਂ ਤੇ ਆਏ। ਭਾਰਤ ਵਿੱਚ ਆ ਤੇ ਗਏ ਪਰ ਬਿਨਾਂ ਘਰ, ਬਿਨਾਂ ਕਾਰੋਬਾਰ ਅਤੇ ਬਿਨਾਂ ਪੈਸੇ ਧੇਲੇ ਦੇ ਕਿਸ ਤਰ੍ਹਾਂ ਆਪਣੇ ਆਪ ਨੂੰ ਸੰਭਾਲਿਆ, ਇਹ ਸਾਡੀ ਸੋਚ ਤੋਂ ਪਰੇ ਹੈ। ਸਾਡੇ ਦਾਦਾ ਦਾਦੀ, ਨਾਨਾ ਨਾਨੀ ਅਤੇ ਉਹਨਾਂ ਦੇ ਭੈਣ ਭਰਾ ਜਿਨ੍ਹਾਂ ਨੇ ਇਹ ਔਖਾ ਸਮਾਂ ਵੇਖਿਆ ਅਤੇ ਇਸ ਦੀ ਤਕਲੀਫ ਆਪਣੇ ਪਿੰਡੇ ਤੇ ਹੰਢਾਈ, ਉਹ ਕਦੀ ਵੀ ਆਪਣੇ ਘਰ ਬਾਰ ਨੂੰ ਭੁੱਲ ਨਹੀਂ ਸਕੇ, ਹਮੇਸ਼ਾਂ ਆਪਣੇ ਪਿੰਡਾਂ ਦੀਆਂ ਗੱਲਾਂ ਕਰਦੇ ਆਪਣੇ ਆਪ ਨੂੰ ਇਹੀ ਧਰਵਾਸ ਦਿੰਦੇ ਰਹੇ ਕਿ ਕਦੇ ਨਾ ਕਦੇ ਉਹ ਆਪਣੇ ਪਿੰਡ ਜਾ ਕੇ ਆਪਣੇ ਘਰ ਵੇਖ ਸਕਣਗੇ, ਪਰ ਉਹਨਾਂ ਦੀ ਇਹ ਇੱਛਾ ਪੂਰੀ ਨਾ ਹੋ ਸਕੀ। ਕੁਝ ਕੁ ਬਜ਼ੁਰਗ ਆਪਣੇ ਜੱਦੀ ਘਰ ਜਿਹੜੇ ਕਿ ਹੁਣ ਪਾਕਿਸਤਾਨ ਵਿੱਚ ਹਨ, ਨੂੰ ਜਾਣ ਵਿੱਚ ਸਫਲ ਹੋਏ, ਪਰ ਬਿਨਾਂ ਹੰਝੂਆਂ ਤੋਂ ਉਹਨਾਂ ਨੂੰ ਕੁਝ ਨਾ ਮਿਲਿਆ। ਆਪਣੇ ਘਰ, ਪਰਵਾਰ ਤੇ ਮਿੱਤਰਾਂ ਨੂੰ ਯਾਦ ਕਰ ਕੇ ਉਹ ਹੋਰ ਵੀ ਉਦਾਸ ਹੋ ਜਾਂਦੇ ਸਨ। ਸਾਨੂੰ ਇਹਨਾਂ ਬਜ਼ੁਰਗਾਂ ਦੀਆਂ ਭਾਵਨਾਵਾਂ ਦੀ ਕਦਰ ਕਰਨੀ ਚਾਹੀਦੀ ਹੈ। ਮੇਰੇ ਦਾਦਾ ਜੀ ਜਦੋਂ ਵੀ ਕਦੇ ਆਪਣੇ ਇਲਾਕੇ ਦੇ ਵਿਅਕਤੀ ਨੂੰ ਮਿਲਦੇ ਤਾਂ ਝੱਟ ਉਸਦੀ ਬੋਲੀ ਪਛਾਣ ਕੇ ਕਹਿੰਦੇ ਕਿ ਤੁਸੀਂ ਰੌਲ ਪਿੰਡੀ (ਰਾਵਲ ਪਿੰਡੀ) ਤੋਂ ਹੋ ? ਸਿਆਲਕੋਟ ਤੋਂ ਹੋ ? ਆਪਣੇ ਪਾਸੇ ਦੇ ਵਿਅਕਤੀ ਨੂੰ ਮਿਲ ਕੇ ਇੰਝ ਖੁਸ਼ ਹੁੰਦੇ ਜਿਵੇਂ ਉਹਨਾਂ ਦਾ ਕੋਈ ਆਪਣਾ ਮਿਲ ਗਿਆ ਹੋਵੇ। ਭਾਵੇਂ ਉਹਨਾਂ ਨੇ ਮਿਹਨਤ ਕਰ ਕੇ ਨੌਕਰੀਆਂ ਕੀਤੀਆਂ, ਆਪਣੇ ਕਾਰੋਬਾਰ ਕੀਤੇ ਤੇ ਆਪਣੇ ਬੱਚਿਆਂ ਨੂੰ ਪੜ੍ਹਾ ਲਿਖਾ ਕੇ ਉੱਚੇ ਅਹੁਦਿਆਂ ਤੇ ਪਹੁੰਚਾਇਆ, ਪਰ ਕਿਤੇ ਨਾ ਕਿਤੇ ਸੰਤਾਲੀ ਦੇ ਸੰਤਾਪ ਦਾ ਦੁੱਖ ਉਹਨਾਂ ਦੇ ਦਿਲ-ਦਿਮਾਗ ਤੇ ਛਾਇਆ ਰਿਹਾ। ਬਹੁਤ ਸਾਰੇ ਪਰਵਾਰ ਅਜਿਹੇ ਸਨ, ਜਿਨ੍ਹਾਂ ਦੇ ਸਾਰੇ ਦੇ ਸਾਰੇ ਜੀਅ ਮਾਰੇ ਗਏ, ਕਈਆਂ ਨੇ ਇੱਜ਼ਤ ਖਾਤਿਰ ਆਪਣੀਆਂ ਕੁੜੀਆਂ ਨੂੰ ਆਪ ਮਾਰ ਦਿੱਤਾ, ਕਈ ਕੁੜੀਆਂ ਪਾਕਿਸਤਾਨ 'ਚ ਰਹਿ ਗਈਆਂ ਅਤੇ ਉਹਨਾਂ ਨੂੰ ਇਸਲਾਮ ਕਬੂਲ ਕਰਵਾ ਕੇ ਉਹਨਾਂ ਦਾ ਵਿਆਹ ਮੁਸਲਮਾਨ ਮੁੰਡਿਆਂ ਨਾਲ ਕਰ ਦਿੱਤਾ ਗਿਆ। ਕਈ ਪੱਤਰਕਾਰ ਬਜ਼ੁਰਗਾਂ ਦੀਆਂ ਦੁਖਦ ਕਹਾਣੀਆਂ ਦੀਆਂ ਵੀਡੀਓ ਬਣਾ ਰਹੇ ਹਨ ਜਿਨ੍ਹਾਂ ਨੂੰ ਵੇਖ ਕੇ ਉਹਨਾਂ ਦੇ ਦੁਖੜਿਆਂ ਦਾ ਪਤਾ ਲਗਦਾ ਹੈ। ਕਈ ਵਿਛੜੇ ਹੋਏ ਭੈਣ ਭਰਾ, ਮਾਵਾਂ ਧੀਆਂ ਅਜ਼ਾਦੀ ਦੇ 70-75 ਸਾਲਾਂ ਬਾਅਦ ਉਮਰ ਦੇ ਆਖਰੀ ਪੜਾਅ ਵਿੱਚ ਭਾਰਤ ਪਾਕਿਸਤਾਨ ਦੀ ਹੱਦ ਤੇ ਮਿਲ ਰਹੇ ਹਨ। ਪਰਮਾਤਮਾ ਉਹਨਾਂ ਦੇ ਮਨਾਂ ਨੂੰ ਸਕੂਨ ਬਖਸ਼ੇ।

ਵੰਡੇ ਹੋਏ ਪੰਜਾਬ ਦੇ ਲੋਕਾਂ ਦੀ ਮਨੋਦਸ਼ਾ ਨੂੰ ਦਰਸ਼ਾਉਂਦੀ ਉਸਤਾਦ ਚਿਰਾਗ ਦੀਨ ਦਾਮਨ ਦੀ ਲਿਖੀ ਇਹ ਰਚਨਾ ਬਹੁਤ ਭਾਵੁਕ ਕਰਨ ਵਾਲੀ ਹੈ–

ਭਾਵੇਂ ਮੂੰਹੋਂ ਨਾ ਕਹੀਏ ਪਰ ਵਿੱਚੋਂ ਵਿੱਚੀਂ,
ਖੋਏ ਤੁਸੀਂ ਵੀ ਓ ਖੋਏ ਅਸੀਂ ਵੀ ਆਂ।

ਇਹਨਾਂ ਅਜ਼ਾਦੀਆਂ ਹੱਥੋਂ ਬਰਬਾਦ ਹੋਣਾ,
ਹੋਏ ਤੁਸੀਂ ਵੀ ਓ ਹੋਏ ਅਸੀਂ ਵੀ ਆਂ।

ਕੁਝ ਉਮੀਦ ਏ ਜ਼ਿੰਦਗੀ ਮਿਲ ਜਾਏਗੀ,
ਮੋਏ ਤੁਸੀਂ ਵੀ ਓ ਮੋਏ ਅਸੀਂ ਵੀ ਆਂ।

ਜਿਉਂਦੀ ਜਾਨ ਐ ਮੌਤ ਦੇ ਮੂੰਹ ਅੰਦਰ,
ਢੋਏ ਤੁਸੀਂ ਵੀ ਓ ਢੋਏ ਅਸੀਂ ਵੀ ਆਂ।

ਜਾਗਣ ਵਾਲਿਆਂ ਰੱਜ ਕੇ ਲੁੱਟਿਆ ਏ,
ਮੋਏ ਤੁਸੀਂ ਵੀ ਓ ਮੋਏ ਅਸੀਂ ਵੀ ਆਂ।

ਲਾਲੀ ਅੱਖੀਆਂ ਦੀ ਪਈ ਦੱਸਦੀ ਏ,
ਰੋਏ ਤੁਸੀਂ ਵੀ ਓ ਰੋਏ ਅਸੀਂ ਵੀ ਆਂ।

ਇਹ ਸਭ ਮੈਂ ਤੁਹਾਡੇ ਨਾਲ ਉਹ ਸਾਂਝਾ ਕੀਤਾ ਹੈ ਜੋ ਸਾਡੇ ਵੱਡੇ ਵਡੇਰਿਆਂ ਨੇ ਭੋਗਿਆ ਹੈ ਤੇ ਅਸੀਂ ਮਹਿਸੂਸ ਕੀਤਾ ਹੈ। ਇਸ ਤੋਂ ਪਹਿਲਾਂ ਅਜ਼ਾਦੀ ਪ੍ਰਾਪਤ ਕਰਨ ਲਈ ਦੇਸ਼ ਭਗਤਾਂ ਨੇ ਜੋ ਸੰਘਰਸ਼ ਕੀਤਾ ਹੈ, ਜੋ ਕੁਰਬਾਨੀਆਂ ਦਿੱਤੀਆਂ ਹਨ, ਉਹ ਪੜ੍ਹ ਸੁਣ ਕੇ ਲੂੰ ਕੰਡੇ ਖੜ੍ਹੇ ਹੋ ਜਾਂਦੇ ਹਨ। ਉਹਨਾਂ ਦੀਆਂ ਲਾਮਿਸਾਲ ਕੁਰਬਾਨੀਆਂ ਸਦਕਾ ਹੀ ਅਸੀਂ ਅਜ਼ਾਦ ਫਿਜ਼ਾ ਦਾ ਸੁਖ ਮਾਣ ਰਹੇ ਹਾਂ। ਅਜ਼ਾਦੀ ਪ੍ਰਾਪਤ ਕਰਨ ਲਈ ਸਾਰੇ ਭਾਰਤ ਵਿੱਚ ਸੰਘਰਸ਼ ਚਲ ਰਿਹਾ ਸੀ, ਪਰ ਸਭ ਤੋਂ ਜ਼ਿਆਦਾ ਕੁਰਬਾਨੀਆਂ ਪੰਜਾਬੀਆਂ ਅਤੇ ਉਹਨਾਂ ਵਿੱਚੋਂ ਵੀ ਸਿੱਖਾਂ ਨੇ ਦਿੱਤੀਆਂ। ਉਹਨਾਂ ਅੰਦਰ ਜਬਰ ਅਤੇ ਜ਼ੁਲਮ ਦਾ ਮੁਕਾਬਲਾ ਕਰਨ ਦਾ ਜਜ਼ਬਾ ਸਿੱਖ ਗੁਰੂਆਂ ਵੱਲੋਂ ਹੀ ਪੈਦਾ ਕੀਤਾ ਗਿਆ। ਸ਼ਹੀਦਾਂ ਦੇ ਸਿਰਤਾਜ ਸ੍ਰੀ ਸਤਿਗੁਰੂ ਅਰਜਨ ਦੇਵ ਜੀ ਅਤੇ ਨੌਂਵੇਂ ਪਾਤਸ਼ਾਹ ਸ੍ਰੀ ਸਤਿਗੁਰੂ ਤੇਗ ਬਹਾਦੁਰ ਜੀ ਦੀਆਂ ਪੈੜਾਂ ਤੇ ਚਲਦੇ ਹੋਏ ਸੁਤੰਤਰਤਾ ਸੰਗਰਾਮ ਦੇ ਮੋਢੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ 1857 ਈ. ਦੀ ਵਿਸਾਖੀ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਸਫੇਦ ਝੰਡਾ ਝੁਲਾ ਕੇ ਸੰਤ ਖਾਲਸਾ ਦੀ ਸਥਾਪਨਾ ਕੀਤੀ। ਉਹਨਾਂ ਨੇ ਆਪਣੇ ਸਿੱਖਾਂ ਨੂੰ ਅੰਮ੍ਰਿਤ ਛਕਾ ਕੇ ਉਹਨਾਂ ਅੰਦਰ ਨਾਮ ਦੀ ਸ਼ਕਤੀ ਤਾ ਸੰਚਾਰ ਕੀਤਾ। ਉਹਨਾਂ ਨੇ ਆਪਣੇ ਪੈਰੋਕਾਰਾਂ ਅੰਦਰ ਨਾਮ ਬਾਣੀ, ਸੁੱਚ ਸੋਧ, ਸ਼ੁੱਧਤਾ ਅਤੇ ਨਿਮਰਤਾ ਆਦਿ ਸਾਤਵਿਕ ਗੁਣਾਂ ਦਾ ਪਸਾਰ ਕੀਤਾ। ਸਤਿਗੁਰੂ ਜੀ ਦੀ ਇਲਾਹੀ ਸ਼ਖ਼ਸੀਅਤ ਦੇ ਪ੍ਰਭਾਵ ਹੇਠ ਬਹੁਤ ਸਾਰੇ ਲੋਕ ਨਾਮਧਾਰੀ ਸਿੰਘ ਸਜ ਗਏ, ਜਿਹਨਾਂ ਅੰਦਰ ਦੇਸ਼ ਭਗਤੀ ਦੀ ਭਾਵਨਾ ਕੁੱਟ ਕੁੱਟ ਕੇ ਭਰੀ ਹੋਈ ਸੀ। ਉਹਨਾਂ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਾਂ ਦਾ ਪਾਲਣ ਕਰਦੇ ਹੋਏ ਅੰਗ੍ਰੇਜ਼ਾਂ ਦੁਆਰਾ ਬਣਾਏ ਕਪੜੇ, ਰੇਲ, ਡਾਕ, ਸਕੂਲ, ਨੌਕਰੀਆਂ ਦਾ ਪੂਰਨ ਬਾਈਕਾਟ ਕਰ ਕੇ ਸਵਦੇਸ਼ੀ ਨੂੰ ਅਪਣਾਇਆ, ਜਿਸ ਨਾਲ ਅੰਗ੍ਰੇਜ਼ਾਂ ਦੇ ਵਪਾਰਕ ਢਾਂਚੇ ਨੂੰ ਡਾਹਢੀ ਸੱਟ ਵੱਜੀ। ਉਹ ਨਾਮਧਾਰੀਆਂ ਨੂੰ ਆਪਣੀ ਹਕੂਮਤ ਲਈ ਵੱਡਾ ਖਤਰਾ ਸਮਝਦੇ ਹੋਏ ਉਹਨਾਂ ਦੁਆਰਾ ਚਲਾਈ ਕੂਕਾ ਲਹਿਰ ਨੂੰ ਦਬਾਉਣਾ ਚਾਹੁੰਦੇ ਸਨ। ਉਹਨਾਂ ਨੇ 'ਪਾੜੋ ਤੇ ਰਾਜ ਕਰੋ' ਦੀ ਸ਼ੈਤਾਨ ਨੀਤੀ ਨੂੰ ਅਪਣਾਉਂਦੇ ਹੋਏ ਅਜਿਹੇ ਕਾਰਨਾਮੇ ਕੀਤੇ, ਜਿਸ ਨਾਲ ਹਿੰਦੂਆਂ-ਸਿੱਖਾਂ ਤੇ ਮੁਸਲਮਾਨਾਂ ਵਿੱਚ ਫੁੱਟ ਪੈ ਸਕੇ। ਇਸ ਲਈ ਉਹਨਾਂ ਨੇ ਬੁੱਚੜਖਾਨੇ ਖੋਲ੍ਹ ਕੇ ਹਿੰਦੂਆਂ-ਸਿੱਖਾਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾਉਂਦੇ ਹੋਏ ਗਊ ਬੱਧ ਕੀਤੇ। ਨਾਮਧਾਰੀ ਸਿੱਖ ਇਸ ਨੂੰ ਬਿਲਕੁਲ ਵੀ ਬਰਦਾਸ਼ਤ ਨਹੀਂ ਕਰ ਸਕਦੇ ਸੀ। ਉਹਨਾਂ ਨੇ ਬੁੱਚੜਖਾਨਿਆਂ ਤੇ ਹਮਲਾ ਕਰ ਕੇ ਗਊਆਂ ਨੂੰ ਰਿਹਾ ਕਰਵਾਇਆ। ਸਵੈ ਰੱਖਿਆ ਵਿੱਚ ਕਈ ਬੁੱਚੜ ਮਾਰੇ ਗਏ। ਜਿਸ ਕਾਰਨ 1871 ਈ. ਨੂੰ ਅੰਮ੍ਰਿਤਸਰ, ਰਾਏਕੋਟ ਅਤੇ ਲੁਧਿਆਣਾ ਵਿਖੇ 9 ਨਾਮਧਾਰੀ ਸਿੱਖਾਂ ਨੂੰ ਫਾਂਸੀ ਦੀ ਸਜ਼ਾ ਦਿੱਤੀ ਗਈ। ਗੁਰੂ ਦੇ ਸਿੱਖਾਂ ਨੇ ਇਸ ਸਜ਼ਾ ਨੂੰ ਹੱਸਦੇ ਹੱਸਦੇ ਸਵੀਕਾਰ ਕੀਤਾ, ਪਰ ਕਿਸੇ ਨਿਰਦੋਸ਼ ਨੂੰ ਸਜ਼ਾ ਨਹੀਂ ਹੋਣ ਦਿੱਤੀ। ਅੰਗ੍ਰੇਜ਼ ਹੁਕਮਰਾਨਾਂ ਦੀਆਂ ਜਿਆਦਤੀਆਂ ਨੂੰ ਨਾ ਬਰਦਾਸ਼ਤ ਕਰਦੇ ਹੋਏ ਨਾਮਧਾਰੀ ਸਿੱਖਾਂ ਦੇ ਇੱਕ ਟੋਲੇ ਨੇ ਸ਼ਹੀਦੀਆਂ ਦੇਣ ਵਾਸਤੇ ਮਲੇਰਕੋਟਲੇ ਵੱਲ ਨੂੰ ਚੜ੍ਹਾਈ ਕੀਤੀ। ਉਹਨਾਂ ਦੇ ਵਿਦਰੋਹ ਨੂੰ ਦਬਾਉਣ ਵਾਸਤੇ ਲੁਧਿਆਣੇ ਦੇ ਡੀ.ਸੀ. ਐਲ ਕਾਵਨ ਨੇ ਬਿਨਾਂ ਕੋਈ ਮੁਕੱਦਮਾ ਚਲਾਏ 17 ਤੇ 18 ਜਨਵਰੀ 1872 ਨੂੰ 65 ਸਿੱਖਾਂ ਨੂੰ ਤੋਪਾਂ ਨਾਲ ਉਡਾਇਆ ਤੇ ਇੱਕ ਬਾਲਕ ਬਿਸ਼ਨ ਸਿੰਘ ਨੂੰ ਤਲਵਾਰਾਂ ਨਾਲ ਵੱਢ ਕੇ ਸ਼ਹੀਦ ਕਰ ਦਿੱਤਾ। ਨਾਮਧਾਰੀਆਂ ਦੇ ਰਹਿਬਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਮੁੱਖ ਸੂਬਿਆਂ ਸਮੇਤ ਜਲਾਵਤਨ ਕਰ ਦਿੱਤਾ ਗਿਆ। ਸ਼ਹੀਦਾਂ ਦੇ ਘਰਾਂ ਦੀਆਂ ਤਲਾਸ਼ੀਆਂ ਲਈਆਂ ਗਈਆਂ, ਉਹਨਾਂ ਦਾ ਸਮਾਨ ਜਬਤ ਕੀਤਾ ਗਿਆ ਅਤੇ ਜਾਇਦਾਦਾਂ ਦੀਆਂ ਕੁਰਕੀਆਂ ਕੀਤੀਆਂ ਗਈਆਂ। ਕੂਕਿਆਂ ਦੇ ਮੁੱਖ ਕੇਂਦਰ ਸ੍ਰੀ ਭੈਣੀ ਸਾਹਿਬ ਵਿਖੇ 51 ਸਾਲ ਪੁਲਿਸ ਚੌਂਕੀ ਤਾਇਨਾਤ ਰਹੀ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਜਾਨਸ਼ੀਨ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਉੱਪਰ ਕਈ ਸਖਤੀਆਂ ਕੀਤੀਆਂ ਗਈਆਂ। ਇਹਨਾਂ ਸਖਤੀਆਂ ਦੇ ਬਾਵਜੂਦ ਵੀ ਸਤਿਗੁਰੂ ਹਰੀ ਸਿੰਘ ਜੀ ਨੇ ਆਪਣੇ ਸ਼ਾਂਤ ਸੁਭਾਅ ਨਾਲ ਸੰਗਤਾਂ ਨੂੰ ਧਰਵਾਸਾ ਦੇ ਕੇ ਸਤਿਗੁਰੂ ਰਾਮ ਸਿੰਘ ਜੀ ਦੀ ਸਿੱਖੀ ਨੂੰ ਸੰਭਾਲੀ ਰੱਖਿਆ।

ਵੀਹਵੀਂ ਸਦੀ ਦੇ ਕਰਾਂਤੀਕਾਰੀ ਦੇਸ਼ ਭਗਤਾਂ ਦੀਆਂ ਕੁਰਬਾਨੀਆਂ ਤੋਂ ਅਸੀਂ ਚੰਗੀ ਤਰ੍ਹਾਂ ਜਾਣੂ ਹਾਂ। ਸ਼ਹੀਦ ਭਗਤ ਸਿੰਘ, ਸ਼ਹੀਦ ਰਾਜਗੁਰੂ, ਸ਼ਹੀਦ ਸੁਖਦੇਵ, ਸ਼ਹੀਦ ਊਧਮ ਸਿੰਘ, ਸ਼ਹੀਦ ਕਰਤਾਰ ਸਿੰਘ ਸਰਾਭਾ, ਸ਼ਹੀਦ ਮਦਨ ਲਾਲ ਢੀਂਗਰਾ ਅਤੇ ਉਹਨਾਂ ਦੇ ਸਾਥੀਆਂ ਨੇ ਤਾਂ ਆਪਣੀ ਜਾਨ ਤਲੀ ਤੇ ਰੱਖ ਕੇ ਅੰਗ੍ਰੇਜ਼ਾਂ ਨੂੰ ਭਾਰਤ ਤੋਂ ਬਾਹਰ ਕੱਢਣ ਦਾ ਬੀੜਾ ਚੁੱਕਿਆ ਹੋਇਆ

ਸੀ। ਉਹਨਾਂ ਨੇ ਭੁੱਖੇ ਪਿਆਸੇ ਰਹਿ ਕੇ ਅੱਤ ਦੀ ਗਰਮੀ ਅਤੇ ਸਰਦੀ ਵਿੱਚ ਜੇਲ੍ਹਾਂ ਦੀਆਂ ਕੈਦਾਂ ਕੱਟੀਆਂ। ਉਹ ਅੰਗ੍ਰੇਜ਼ਾਂ ਦੀਆਂ ਕੁਚਾਲਾਂ ਤੋਂ ਚੰਗੀ ਤਰ੍ਹਾਂ ਵਾਕਿਫ਼ ਸਨ ਅਤੇ ਕਿਸੇ ਵੀ ਕੀਮਤ ਤੇ ਉਹਨਾਂ ਦੀਆਂ ਸ਼ਰਤਾਂ ਅੱਗੇ ਨਹੀਂ ਝੁਕੇ। ਅਜਿਹੇ ਸੂਰਬੀਰ ਯੋਧਿਆਂ ਅੱਗੇ ਸਾਡਾ ਸਿਰ ਸ਼ਰਧਾ ਨਾਲ ਝੁਕਦਾ ਹੈ। ਬਾਬਾ ਸੋਹਣ ਸਿੰਘ ਭਕਣਾ ਅਤੇ ਗਦਰੀ ਬਾਬਿਆਂ ਵਰਗੇ ਦੇਸ਼ ਭਗਤਾਂ ਨੇ ਤਾਂ ਸਾਰੀ ਉਮਰ ਹੀ ਜੇਲ੍ਹਾਂ ਵਿੱਚ ਕੱਟ ਦਿੱਤੀ ਪਰ ਅੰਗ੍ਰੇਜ਼ੀ ਹਕੂਮਤ ਖਿਲਾਫ ਬਗਾਵਤ ਦਾ ਬਿਗੁਲ ਵਜਾਈ ਰੱਖਿਆ।

ਇਸੇ ਤਰ੍ਹਾਂ ਦੇਸ਼ ਦੇ ਬਾਕੀ ਹਿੱਸਿਆਂ ਵਿੱਚ ਵੀ ਅਜ਼ਾਦੀ ਦੇ ਸੰਘਰਸ਼ 'ਚ ਅਣਗਿਣਤ ਦੇਸ਼ਭਗਤਾਂ ਨੇ ਕੁਰਬਾਨੀਆਂ ਦਿੱਤੀਆਂ। ਦੇਸ਼ ਵਿੱਚ ਸਰਗਰਮ ਕਈ ਪਾਰਟੀਆਂ ਨੇ ਆਪਣੀਆਂ ਨੀਤੀਆਂ ਨਾਲ ਅੰਗ੍ਰੇਜ਼ੀ ਹਕੂਮਤ ਵਿਰੁੱਧ ਆਪਣਾ ਮਿਸ਼ਨ ਜਾਰੀ ਰੱਖਿਆ। ਆਖਿਰਕਾਰ ਦੇਸ਼ ਭਗਤਾਂ ਅਤੇ ਸ਼ਹੀਦਾਂ ਦੀਆਂ ਕੁਰਬਾਨੀਆਂ ਰੰਗ ਲਿਆਈਆਂ ਅਤੇ 15 ਅਗਸਤ 1947 ਨੂੰ ਭਾਰਤ ਅੰਗ੍ਰੇਜ਼ਾਂ ਦੀ ਗੁਲਾਮੀ ਤੋਂ ਅਜ਼ਾਦ ਹੋ ਗਿਆ, ਪਰ ਜਾਂਦੇ ਜਾਂਦੇ ਉਹ ਹਿੰਦੋਸਤਾਨ ਦੇ ਦੋ ਟੁਕੜੇ – ਭਾਰਤ ਅਤੇ ਪਾਕਿਸਤਾਨ ਕਰ ਗਿਆ। ਪਾਕਿਸਤਾਨ ਭਾਰਤ ਦਾ ਗਵਾਂਢੀ ਅਤੇ ਦੁਸ਼ਮਣ ਦੇਸ਼ ਹੈ ਪਰ ਪੰਜਾਬੀਆਂ ਦੇ ਦਿਲਾਂ ਵਿੱਚ ਅੱਜ ਵੀ ਇੱਕ ਦੂਜੇ ਲਈ ਖਿੱਚ ਅਤੇ ਮੁਹੱਬਤ ਹੈ। ਦੋਹਾਂ ਪੰਜਾਬਾਂ ਦੇ ਕਲਾਕਾਰ, ਸੰਗੀਤਕਾਰ, ਸਾਹਿਤਕਾਰ ਇਕ ਦੂਜੇ ਨੂੰ ਬੇਸ਼ੁਮਾਰ ਪਿਆਰ ਅਤੇ ਸਤਿਕਾਰ ਦੇਂਦੇ ਹਨ। ਬਜ਼ੁਰਗ ਤਾਂ ਆਪਣੇ ਪਿੰਡਾਂ ਦੀ ਮਿੱਟੀ ਨੂੰ ਚੁੰਮ ਕੇ ਆਪਣੇ ਵਤਨ ਲੈ ਕੇ ਆਉਂਦੇ ਹਨ।

75 ਸਾਲਾਂ ਬਾਅਦ ਦੇਸ਼ ਨੇ ਕਾਫੀ ਤਰੱਕੀ ਕਰ ਲਈ ਹੈ। ਉੱਜੜ ਕੇ ਆਏ ਲੋਕ ਆਪਣੇ ਪੈਰਾਂ ਤੇ ਖੜ੍ਹੇ ਹੋ ਗਏ ਹਨ। ਵੱਡੇ ਵੱਡੇ ਕਾਰੋਬਾਰ ਕਰ ਰਹੇ ਹਨ, ਉੱਚੀਆਂ ਪਦਵੀਆਂ ਤੇ ਪਹੁੰਚ ਗਏ ਹਨ। ਵਿਗਿਆਨ ਅਤੇ ਤਕਨਾਲੋਜ਼ੀ ਦੀ ਤਰੱਕੀ ਨਾਲ ਕਈ ਕਾਢਾਂ ਕੱਢੀਆਂ ਗਈਆਂ ਹਨ। ਭਾਰਤ ਦੇ ਧੀਆਂ ਪੁੱਤਰ ਪੁਲਾੜ ਦੀ ਸੈਰ ਵੀ ਕਰ ਆਏ ਹਨ। ਮਸ਼ੀਨੀ ਯੁੱਗ ਨੇ ਆਮ ਜ਼ਿੰਦਗੀ ਨੂੰ ਬੜੀਆਂ ਸਹੂਲਤਾਂ ਪ੍ਰਦਾਨ ਕੀਤੀਆਂ ਹਨ। ਪਰ ਇਸ ਸਾਰੇ ਨਵੀਨੀਕਰਨ ਵਿੱਚ ਅਸੀਂ ਕੁਦਰਤ ਅਤੇ ਆਪਣੇ ਵਿਰਸੇ ਤੋਂ ਦੂਰ ਹੁੰਦੇ ਜਾ ਰਹੇ ਹਾਂ। ਪੱਛਮੀ ਸਭਿਅਤਾ ਦੇ ਪ੍ਰਭਾਵ ਹੇਠ ਆ ਕੇ ਅਸੀਂ ਇਨਸਾਨੀ ਕਦਰਾਂ ਕੀਮਤਾਂ ਅਤੇ ਗੁਰੂਆਂ ਦੀ ਸਿੱਖਿਆ ਤੋਂ ਦੂਰ ਹੁੰਦੇ ਜਾ ਰਹੇ ਹਾਂ। ਅੱਜ ਦੇ ਮਾਪੇ ਆਪਣਾ ਪਹਿਰਾਵਾ ਅਤੇ ਆਪਣੀ ਮਾਂ ਬੋਲੀ ਨੂੰ ਤਿਆਗ ਕੇ ਪੱਛਮੀ ਪਹਿਰਾਵਾ ਪਹਿਨਣਾ ਅਤੇ ਅੰਗ੍ਰੇਜ਼ੀ ਭਾਸ਼ਾ ਬੋਲਣ 'ਚ ਆਪਣੀ ਸ਼ਾਨ ਸਮਝਦੇ ਹਨ। ਜਦੋਂ ਮਾਪੇ ਹੀ ਅਜਿਹਾ ਕਰਨਗੇ ਤਾਂ ਅਗੋਂ ਬੱਚਿਆਂ ਨੂੰ ਕਿਵੇਂ ਆਪਣੇ ਵਿਰਸੇ ਨਾਲ ਜੋੜਣਗੇ ? ਰਿਸ਼ਤਿਆਂ ਦੀ ਤੰਦ ਵੀ ਐਨੀ ਬਰੀਕ ਹੋ ਗਈ ਹੈ ਕਿ ਤੜਕ ਕਰ ਕੇ ਟੁੱਟ ਜਾਂਦੀ ਹੈ। ਭ੍ਰਸ਼ਟਾਚਾਰ, ਚੋਰੀ, ਕਤਲ, ਬਲਾਤਕਾਰ, ਦੁਸ਼ਕਰਮ, ਭਰੂਣ ਹੱਤਿਆ, ਨਸ਼ਾ ਆਦਿ ਦੀਆਂ ਖਬਰਾਂ ਨਾਲ ਤਾਂ ਅਖਬਾਰਾਂ ਭਰੀਆਂ ਰਹਿੰਦੀਆਂ ਹਨ। ਅਸੀਂ ਆਪਣੇ ਦੇਸ਼ ਦੀਆਂ ਬਣੀਆਂ ਚੀਜ਼ਾਂ ਨੂੰ ਵਰਤਨ ਦੀ ਜਗ੍ਹਾ ਬਾਹਰਲੇ ਬ੍ਰਾਂਡਾਂ ਨੂੰ ਖਰੀਦਣਾ ਆਪਣੀ ਸ਼ਾਨ ਸਮਝਦੇ ਹਾਂ, ਜਿਸ ਨੂੰ ਸਟੇਟਸ ਸਿੰਬਲ ਕਿਹਾ ਜਾਂਦਾ ਹੈ।

ਆਉ ਜ਼ਰਾ ਕੁ ਸੋਚੀਏ ਕਿ ਅਸੀਂ ਆਪ ਮੁਹਾਰੇ ਹੀ ਕਿਤੇ ਮੁੜ ਤੋਂ ਗੁਲਾਮੀ ਵੱਲ ਨੂੰ ਤਾਂ ਨਹੀਂ ਧੱਕੇ ਜਾ ਰਹੇ। ਬੱਚਿਆਂ ਦਾ ਬਾਹਰਲੇ ਮੁਲਕਾਂ ਵੱਲ ਨੂੰ ਪਰਵਾਸ ਕਰਨਾ ਤੇ ਫੇਰ ਅੰਤਰਰਾਸ਼ਟਰੀ/ਅੰਤਰਨਸਲੀ ਵਿਆਹ ਸੰਬੰਧਾਂ ਨਾਲ ਤਾਂ ਸਭਿਆਚਾਰ ਦਾ ਮਿਲਗੋਭਾ ਹੀ ਤਿਆਰ ਹੋ ਰਿਹਾ ਹੈ। ਜੇਕਰ ਇਸੇ ਤਰ੍ਹਾਂ ਹੀ ਚਲਦਾ ਰਿਹਾ ਤਾਂ ਆਉਣ ਵਾਲੀਆਂ ਨਸਲਾਂ ਨੂੰ ਆਪਣੇ ਇਤਿਹਾਸ ਅਤੇ ਅਜ਼ਾਦੀ ਸੰਘਰਸ਼ ਬਾਰੇ ਕੁਝ ਵੀ ਪਤਾ ਨਹੀਂ ਲੱਗੇਗਾ। ਅਜ਼ਾਦੀ ਦੀ 75ਵੀਂ ਵਰ੍ਹੇ ਗੰਢ ਮਨਾਉਣ ਦਾ ਮਕਸਦ ਇਹੀ ਹੈ ਕਿ ਸਾਡੇ ਬੱਚੇ ਇਸ ਸੰਘਰਸ਼ ਤੋਂ ਜਾਣੂ ਹੋਣ ਜੋ ਸਾਡੇ ਦੇਸ਼ ਭਗਤਾਂ ਨੇ ਇਸ ਅਜ਼ਾਦੀ ਨੂੰ ਪ੍ਰਾਪਤ ਕਰਨ ਲਈ ਕੀਤਾ। 75 ਤੇ ਕੀ, 100 ਸਾਲ, 1000 ਸਾਲ ਅਤੇ ਕਈ ਸਦੀਆਂ ਬੀਤਣ ਦੇ ਬਾਅਦ ਵੀ ਇਹਨਾਂ ਦੇਸ਼ ਭਗਤਾਂ ਤੇ ਸ਼ਹੀਦਾਂ ਨੂੰ ਯਾਦ ਕਰਨਾ ਸਾਡਾ ਫਰਜ਼ ਬਣਦਾ ਹੈ। ਅਜ਼ਾਦੀ ਬਹੁਤ ਕੀਮਤੀ ਹੈ। ਇਸ ਦੀ ਕੀਮਤ ਦਾ ਮੁੱਲ ਸਿਰਫ ਜ਼ਿੰਮੇਵਾਰੀ ਨਾਲ ਹੀ ਤਾਰਿਆ ਜਾ ਸਕਦਾ ਹੈ, (15 ਅਗਸਤ ਨੂੰ ਦੇਸ਼ ਭਗਤੀ ਦੇ ਗੀਤ ਗਾ ਕੇ ਜਾਂ ਨੱਚ ਟੱਪ ਕੇ ਨਹੀਂ।) ਇਸ ਲਈ ਸਾਡਾ ਕਰਤਵ ਹੈ ਕਿ ਅਸੀਂ ਸਾਰੇ ਦੇਸ਼ਵਾਸੀ ਆਪਣੇ ਦੇਸ਼ ਦੇ ਪ੍ਰਤੀ ਆਪਣੀ ਜ਼ਿੰਮੇਵਾਰੀ ਨਿਭਾਈਏ ਅਤੇ ਆਪਣੀ ਅਜ਼ਾਦੀ ਨੂੰ ਬਰਕਰਾਰ ਰੱਖੀਏ ਤਾਂ ਜੋ ਇਕਬਾਲ ਸਾਹਿਬ ਦੁਆਰਾ ਲਿਖੇ ਇਸ ਗੀਤ ਦੇ ਸੋਹਣੇ ਬੋਲਾਂ ਨੂੰ ਸਾਕਾਰ ਕਰ ਸਕੀਏ–

ਸਾਰੇ ਜਹਾਂ ਸੇ ਅੱਛਾ ਹਿੰਦੋਸਤਾਂ ਹਮਾਰਾ,
ਹਮ ਬੁਲਬੁਲੇਂ ਹੈਂ ਇਸਕੀ ਯੇ ਗੁਲਸਿਤਾਂ ਹਮਾਰਾ।

**-ਰਜਵੰਤ ਕੌਰ**



# ਮੈਚ–ਖੇਡਾਂ ਅਤੇ ਸਿਆਸਤ ਦੇ

-ਸ੍ਰ. ਜਗਦੀਸ਼ ਸਿੰਘ ਵਰਿਆਮ

ਗੱਲ ਸੰਨ ਸੰਤਾਲੀ ਦੇ ਬਾਅਦ ਦੇ ਹੀ ਸਾਲਾਂ ਦੀ ਹੈ।

ਅੱਜ ਕੱਲ੍ਹ ਜਲੰਧਰ ਦਾ ਸੈਂਟਰਲ ਟਾਊਨ ਮੁਹੱਲਾ, ਓਦੋਂ ਇਕ ਮੈਦਾਨ ਹੁੰਦਾ ਸੀ। ਸ਼ਾਇਦ ਇਕ ਹੀ ਮਕਾਨ ਸੀ ਬਾਪੂ ਨੱਥਾ ਸਿੰਘ ਜਲੰਧਰ ਇੰਜੀਨਰਿੰਗ ਵਰਕਸ ਵਾਲਿਆਂ ਦੇ ਪਰਿਵਾਰ ਦਾ। ਇਕ ਟਿਊਬਵੈੱਲ ਤੇ ਬਾਕੀ ਕੱਚੀਆਂ ਪੱਕੀਆਂ ਨਾਲੀਆਂ। ਗਲੀਆਂ ਦੀ ਨਿਸ਼ਾਨਦੇਹੀ ਕਿਤੇ ਕਿਤੇ ਹੋਈ ਸੀ। ਸਾਡੇ ਮੁਹੱਲੇ ਤੋਂ ਦੂਰ ਐਂਪਰਸ (ਨਹਿਰੂ) ਗਾਰਡਨ ਰੋਡ 'ਤੇ ਚਲਦੇ ਸਾਈਕਲ ਟਾਂਗੇ ਦਿੱਸਦੇ ਹੁੰਦੇ ਸਨ। ਬਾਪੂ ਨੱਥਾ ਸਿੰਘ ਦਾ ਪੋਤਰਾ ਜਸਵੰਤ ਸਿੰਘ ਸਾਡਾ ਜਮਾਤੀ ਸੀ। ਇਕ ਪੋਤਰਾ ਈਸ਼ਰ ਸਿੰਘ (ਜਸਵੰਤ ਦਾ ਚਚੇਰਾ ਭਰਾ) ਇਕ ਜਮਾਤ ਪਿੱਛੇ, ਪਰ ਚਾਰ ਯਾਰੀ 'ਚ ਸ਼ਾਮਲ ਸੀ। ਈਸ਼ਰ ਸਿੰਘ ਅੱਜ ਕੱਲ੍ਹ ਗੁਰਦੁਆਰਾ ਗੁਰੂ ਤੇਗ ਬਹਾਦਰ ਸੈਂਟਰਲ ਟਾਊਨ ਦਾ ਸਕੱਤਰ ਹੈ। ਇਸ ਵਾਸਤੇ ਇਹਨਾਂ ਦਾ ਘਰ ਸਾਡੀਆਂ ਸਰਗਰਮੀਆਂ ਦਾ ਕੇਂਦਰ ਸੀ। ਅਸੀਂ ਇਸ ਦੇ ਲਾਗੇ ਖੇਡਦੇ, ਇੱਥੋਂ ਲੱਸੀ ਪਾਣੀ ਪੀਂਦੇ, ਆਉਂਦੇ ਜਾਂਦੇ ਅਤੇ ਕਿਸੇ ਪਾਰਟੀ ਨਾਲ ਖਹਿਬੜ ਪੈਣਾ ਤਾਂ ਇਹ ਘਰ ਸਾਡੇ ਵਾਸਤੇ ਕਿਲ੍ਹਾ ਵੀ ਸੀ। ਇਵੇਂ ਸੀ ਜਿਵੇਂ ਅਸੀਂ ਸਾਰੇ ਇਸੇ ਹੀ ਪਰਿਵਾਰ ਦੇ ਮੈਂਬਰ ਹਾਂ। ਸੈਂਟਰਲ ਟਾਊਨ ਦੇ ਮੈਦਾਨ ਖੇਡਾਂ ਦੇ ਗੜ੍ਹ ਬਣ ਗਏ ਸਨ।

ਅਸੀਂ ਦੁਆਬਾ ਖਾਲਸਾ ਹਾਈ ਸਕੂਲ ਵਿੱਚ ਮੁੰਡਿਆਂ ਨੂੰ ਹਾਕੀ ਖੇਡਦਿਆਂ ਵੇਖਿਆ। ਜਦੋਂ ਉਹਨਾਂ ਲਿਸ਼ਕਦੀਆਂ ਹਾਕੀਆਂ ਨਾਲ ਗੇਂਦ ਨੂੰ ਏਧਰ ਉੱਧਰ ਹਿਲਾ ਕੇ ਆਪਣੇ ਕਬਜ਼ੇ 'ਚ ਰੱਖ ਕੇ ਅੱਗੇ ਵਧਣਾ ਤਾਂ ਸਾਡੇ ਦਿਲਾਂ 'ਚ ਧੂਹ ਪੈਣੀ। ਅਸਾਂ ਬਹੁਤ ਸਮਾਂ ਹਾਕੀ ਮੈਚ ਜਾਂ ਫੁਟਬਾਲ ਮੈਚ ਦੇਖਦੇ ਰਹਿਣਾ। ਇਕ ਵਾਰ ਤਾਂ ਜਲੰਧਰ ਛਉਣੀ ਮੈਚ ਦੇਖਣ ਗਏ ਹਨੇਰਾ ਹੋ ਗਿਆ। ਆਉਣ ਦਾ ਸਾਧਨ ਕੋਈ ਨਹੀਂ ਸੀ, ਸਾਰਾ ਪੈਂਡਾ ਪੈਦਲ ਚੱਲ ਕੇ ਆਏ। ਉਂਝ ਤਾਂ ਏਡੀ-ਏਡੀ ਵਾਟ ਤੋਂ ਪਿੰਡਾਂ 'ਚੋਂ ਮੁੰਡੇ ਪੈਦਲ ਪੜ੍ਹਨ ਆਉਂਦੇ ਹੀ ਸਨ। ਸਾਨੂੰ ਹਾਕੀ ਦਾ ਇਸ਼ਕ ਕੁੱਦਿਆ ਤੇ ਸੈਂਟਰਲ ਟਾਊਨ ਦੇ ਮੈਦਾਨ ਹੀ ਸਾਡੀਆਂ ਗਰਾਊਂਡਾਂ ਸਨ। ਇੱਥੇ ਹੀ ਫੁੱਟਬਾਲ ਚੱਲਦਾ, ਇੱਥੇ ਹੀ ਕ੍ਰਿਕਟ ਦੀਆਂ ਕਈ ਟੀਮਾਂ ਖੇਡ ਰਹੀਆਂ ਹੁੰਦੀਆਂ। ਅਸਾਂ ਕ੍ਰਿਕਟ (ਗੇਂਦ ਬੱਲਾ) ਦੀ ਖੇਡ ਪਹਿਲੀ ਵਾਰ ਏਥੇ ਹੀ ਵੇਖੀ। ਇਕ ਬੱਲਾ ਤੇ ਇਕ ਗੇਂਦ ਕਾਫੀ ਸੀ। ਡੰਡਿਆਂ (ਵਿਕਟਾਂ) ਦਾ ਕੰਮ ਇੱਟਾਂ ਤੋਂ ਲਿਆ ਜਾਂਦਾ। ਵਾਲੀਬਾਲ ਦੇ ਨੈੱਟ ਵੀ ਲੱਗੇ ਹੁੰਦੇ ਅਤੇ ਠਾਹ ਠਾਹ ਹੋ ਰਹੀ ਹੁੰਦੀ। ਇਕ ਵਾਲੀਬਾਲ ਦਾ ਅੱਡਾ ਹੁੰਦਾ ਸੀ ਲਾਲਾ ਦਵਾਰਕਾ ਦਾਸ ਸਹਿਗਲ ਦੀ ਕੋਠੀ। ਸੈਂਟਰਲ ਟਾਊਨ ਵਿੱਚ ਜਿਧਰ ਵੇਖੋ ਸ਼ਾਮ ਸਵੇਰੇ ਖੇਡਾਂ ਹੋ ਰਹੀਆਂ ਹੁੰਦੀਆਂ। ਇਹ ਮੁੰਡੇ ਇਕ ਦੂਜੇ ਮੁਹੱਲੇ ਨਾਲ ਮੈਚ ਵੀ ਲਾਉਂਦੇ–ਮਾਡਲ ਟਾਊਨ ਦਾ ਮੈਚ ਸੈਂਟਰਲ ਟਾਊਨ ਨਾਲ। ਸਮੇਂ ਦੇ ਬੀਤਣ ਨਾਲ ਸੈਂਟਰਲ ਟਾਊਨ ਦਾ ਮੈਦਾਨ ਮਕਾਨਾਂ ਦੀਆਂ ਕੋਠੀਆਂ ਦਾ ਇਕ ਜੰਗਲ ਬਣ ਗਿਆ ਹੈ। ਖੇਡਾਂ ਦੇ ਮੈਦਾਨ ਕੇਵਲ ਕਿਸੇ-ਕਿਸੇ ਸਕੂਲ ਕਾਲਜ ਵਿੱਚ ਰਹਿ ਗਏ ਹਨ ਅਤੇ ਖੇਡਾਂ ਲੋਕ ਬੈੱਡ-ਰੂਮਾਂ ਵਿੱਚ ਬੈਠੇ ਟੀ.ਵੀ. 'ਤੇ ਦੇਖਦੇ ਹਨ। ਉਦੋਂ ਇਨ੍ਹਾਂ ਖੇਡਾਂ ਵਿੱਚ ਉਭਾਰ ਨਵੇਂ ਸਮੇਂ ਦਾ ਉਭਾਰ ਸੀ... ਉਦਾਸੀਨਤਾ ਵੱਲੋਂ ਖੇਡਿਆਂ ਵੱਲ ਉਡਾਨ ਦਾ ਆਰੰਭ ਸੀ ਜਾਂ ਹੋਰ ਕੁਝ ਵੀ ਸੀ, ਪਰ ਇਹ ਨਵੇਂ ਸਮੇਂ ਦਾ ਆਰੰਭ ਸੀ।

ਅੱਜ ਕੱਲ ਮੈਦਾਨਾਂ ਦੀ ਘਾਟ ਕਰਕੇ ਬੱਚੇ ਗਲੀਆਂ ਵਿੱਚ ਕ੍ਰਿਕਟ ਖੇਡਦੇ ਹਨ। ਅਸੀਂ ਦਿਆਲਤਾ ਨਾਲ ਖੇਡਣ 'ਤੇ ਕੋਈ ਇਤਰਾਜ਼ ਨਾ ਕਰੀਏ ਤਾਂ ਉਹਨਾਂ ਦੇ ਰੌਲ਼ਾ ਪਾਉਣ 'ਤੇ ਕਿੰਤੂ ਕਰੀਦਾ ਹੈ। ਮੈਂ ਆਪਣੇ ਭਤੀਜੇ ਨੂੰ ਆਪਣੀ ਹਾਲਤ ਤੋਂ ਜਾਣੂ ਕਰਾਇਆ। ਉਹ ਕਹਿਣ ਲੱਗਾ ਤੁਸੀਂ ਠੀਕ ਆਖਦੇ ਹੋ ਪਰ ਅਸੀਂ ਕਿੱਥੇ ਖੇਡਿਆ ਕਰੀਏ? ਅੱਗੇ ਜਿੱਥੇ ਖੇਡਦੇ ਸਾਂ ਉੱਥੇ ਪਾਰਕ ਬਣ ਗਏ ਹਨ। ਤੁਸੀਂ ਦੱਸੋ ਗਲੀਆਂ ਦੀ ਥਾਂ ਕਿੱਥੇ ਜਾਇਆ ਕਰੀਏ। ਮੈਂ ਲਾ-ਜਵਾਬ ਸਾਂ।

ਜਦੋਂ ਅਸੀਂ ਆਪਣੇ ਘਰੋਂ ਸੜਕੋ-ਸੜਕੀ ਲਾਡੋਵਾਲੀ ਪੜ੍ਹਨ ਜਾਂਦੇ ਤਾਂ ਸੜਕ ਦੇ ਆਲ਼ੇ-ਦੁਆਲ਼ੇ ਬੇਰੀਆਂ ਦੇ ਰੁੱਖ ਹੁੰਦੇ, ਸੈਂਟਰਲ ਟਾਊਨ ਦੇ ਕੰਢਿਆਂ 'ਤੇ ਵੱਡੇ ਵੱਡੇ ਟੋਏ ਹੁੰਦੇ ਛੱਪੜਾਂ ਵਰਗੇ। ਜਿਉਂ ਤੁਰਨਾ, ਜਿਉਂ ਤੁਰਨਾ ਨਕੋਦਰ ਲਾਈਨ ਦਾ ਰੇਲ ਫਾਟਕ ਲੰਘ ਕੇ ਹੀ ਮਕਾਨ ਦਿਖਾਈ ਦੇਣੇ। ਇਹ ਥੋੜ੍ਹੇ ਜਿਹੇ ਘਰ ਹੀ ਸਨ। ਇਹ ਹੀ ਲਾਡੋਵਾਲੀ ਸੀ... ਲਾਡੋਵਾਲੀ ਪਿੰਡ ਜਾਂ ਮੁਹੱਲਾ। ਹੁਣ ਤਾਂ ਲੱਗਦਾ ਹੈ ਇਸ ਲਾਡੋਵਾਲੀ ਨੂੰ ਵਿਕਾਸ ਨੇ ਨਿਗਲ ਲਿਆ ਹੈ। ਕਿਸੇ ਨੂੰ ਪਤਾ ਹੀ ਨਹੀਂ ਕਿ ਇਹ ਪਿੰਡ ਕਿੱਥੇ ਗਿਆ, ਬਸ ਲਾਡੋਵਾਲੀ ਰੋਡ ਮਸ਼ਹੂਰ ਹੈ।

ਸਰਦੀ ਹੋਵੇ ਜਾਂ ਗਰਮੀ, ਅਸੀਂ ਤੁਰ ਕੇ ਜਾਣਾ ਤੁਰ ਕੇ ਵਾਪਸ ਆਉਣਾ।

ਸੈਂਟਰਲ ਟਾਊਨ ਦੇ ਮੈਦਾਨ ਵਿੱਚ ਹੁਣ ਖੇਡਾਂ ਦੇ ਨਾਲ-ਨਾਲ ਝੰਡੇ ਵੀ ਦਿੱਸਣ ਲੱਗ ਪਏ। ਪਹਿਲਾਂ ਤਾਂ ਖਾਕੀ ਨਿੱਕਰਾਂ ਵਾਲੇ ਰਾਸ਼ਟਰੀ ਸੰਘ ਵਾਲਿਆਂ ਦੇ ਝੰਡੇ ਆਏ। ਉਹ ਖੇਡਾਂ ਪਿੱਛੋਂ ਬਹੁਤ ਦਿਲਚਸਪ ਕਹਾਣੀਆਂ ਸੁਣਾਉਂਦੇ। ਇਕ ਵਾਰ 'ਭਰਾਤਾ ਜੀ' ਨੇ ਇਕ ਦਿਲਚਸਪ ਕਹਾਣੀ ਸੁਣਾਈ–ਸਸਤੀ ਜ਼ਮੀਨ ਖ਼ਰੀਦਣ ਦੇ ਲਾਲਚ ਵਿੱਚ ਇਕ ਕਿਸਾਨ ਦਾ ਵਤਨੋਂ ਦੂਰ ਨਿਕਲ ਜਾਣਾ ਅਤੇ ਜ਼ਮੀਨ ਮੱਲਦਿਆਂ ਹੀ ਮਰ ਜਾਣਾ। ਕੁਝ ਸਾਲਾਂ ਬਾਅਦ ਕਾਲਜ ਵਿੱਚ ਇਹ ਹੀ ਕਹਾਣੀ ਅੰਗਰੇਜ਼ੀ ਵਿੱਚ ਪੜ੍ਹੀ। ਇਹ ਪ੍ਰਸਿੱਧ ਰੂਸੀ ਸਾਹਿਤਕਾਰ ਟਾਲਸਟਾਏ ਦੀ ਕਹਾਣੀ ਸੀ–ਮਨੁੱਖ ਨੂੰ ਕਿੰਨੀ ਭੋਇੰ ਲੋੜੀਂਦੀ ਹੈ। ਅਜਿਹੀਆਂ ਬਹੁਤ ਸਾਰੀਆਂ ਕਹਾਣੀਆਂ ਹਰ ਰੋਜ਼ ਉਹ ਸੁਣਾਉਂਦੇ। ਫੇਰ ਕਾਂਗਰਸ ਦਾ ਝੰਡਾ ਲਾ ਕੇ ਵੀ ਸ਼ਾਖਾ ਲਗਦੀ ਰਹੀ। ਇਕ ਛੋਟਾ ਜਿਹਾ ਗੋਰਾ ਜਿਹਾ ਮੁੰਡਾ ਕਪੂਰ ਹੁੰਦਾ ਸੀ। ਉਹਨੇ ਕਾਂਗਰਸ ਦਾ ਝੰਡਾ ਝੱਟ ਥੈਲੇ 'ਚੋਂ ਕੱਢ ਕੇ ਲਾ ਦੇਣਾ। ਇਹ ਕਪੂਰ ਸਾਹਿਬ ਅੱਜ ਕੱਲ੍ਹ ਰੇਡੀਓ-ਦੂਰਦਰਸ਼ਨ 'ਚ ਕੰਮ ਕਰਦੇ ਹਨ। ਹੌਲ਼ੀ-ਹੌਲ਼ੀ ਬੀਰ ਖਾਲਸਾ ਦਲ ਦਾ ਕੇਸਰੀ ਨਿਸ਼ਾਨ ਸਾਹਿਬ ਵੀ ਝੁੱਲਣ ਲੱਗ ਪਿਆ। ਦੇਹ ਸ਼ਿਵਾ ਬਰ ਮੋਹਿ...ਨਾਲ ਖੇਡਾਂ ਦਾ ਪ੍ਰੋਗਰਾਮ ਸ਼ੁਰੂ ਹੋਣਾ। ਇਹਨਾਂ ਤਾਂ ਵੱਡੇ ਖੇਡ ਮੁਕਾਬਲੇ ਟੂਰਨਾਮੈਂਟ ਵੀ ਕਰਵਾ ਧਰੇ। ਮਹੱਲਾ ਚਹਾਰ ਬਾਗ਼ ਵਿੱਚ ਸਾਡੇ ਮਹੱਲੇ ਦੀ ਸਰਹੱਦ 'ਤੇ ਇਕ ਡੇਅਰੀ ਹੁੰਦੀ ਸੀ ਜਿੱਥੋਂ ਰੋਜ਼ ਅਸੀਂ ਸਵੇਰੇ ਦੁੱਧ ਲੈਣ ਜਾਂਦੇ। ਉਹ ਬਾਊ ਜੀ ਕਿਸੇ ਦਫ਼ਤਰ ਵਿੱਚ ਵੀ ਨੌਕਰੀ ਕਰਦੇ ਸਨ ਅਤੇ ਹੋਰਨਾਂ ਭਾਈਵਾਲਾਂ ਨਾਲ ਡੇਅਰੀ ਵੀ ਚਲਾਉਂਦੇ। ਉਹਨਾਂ ਦੇ ਅੰਗਰੇਜ਼ੀ ਦਾ ਅਖ਼ਬਾਰ ਟ੍ਰਿਬਿਊਨ ਵੀ ਆਉਂਦਾ ਸੀ। ਉਹ ਆਪ ਜਨਸੰਘੀ ਖ਼ਿਆਲਾਂ ਦੇ ਸਨ। ਡੇਅਰੀ 'ਤੇ ਸਵੇਰੇ ਜਾਣਾ ਤਾਂ ਉੱਥੇ ਵਾਹਵਾ ਉੱਚ ਪੱਧਰ ਦੀ ਸਿਆਸੀ ਕਾਨਫਰੰਸ ਰੋਜ਼ ਹੀ ਹੋ ਜਾਣੀ। ਮੈਂ ਅੰਗਰੇਜ਼ੀ ਅਖ਼ਬਾਰ ਪੜ੍ਹਣ ਦਾ ਅਭਿਆਸ ਵੀ ਕਰ ਲੈਣਾ। ਇਕ ਵਾਰ ਅਖ਼ਬਾਰ ਵਿੱਚ ਕਾਰਟੂਨ ਛਪਿਆ ਕਿ ਚੀਨ ਵਲੋਂ ਲਾਲ ਰੰਗ ਦਾ ਦਰਿਆ ਚੜ੍ਹਿਆ ਆ ਰਿਹਾ ਹੈ ਹਿੰਦੁਸਤਾਨ ਨੂੰ ਆਪਣੀ ਲਪੇਟ ਵਿੱਚ ਲੈਣ ਵਾਸਤੇ। ਚੀਨ ਵਿੱਚ ਕਮਿਊਨਿਸਟ ਇਨਕਲਾਬ ਦਾ ਬਹੁਤ ਚਰਚਾ ਸੀ ਅਤੇ ਭਾਰਤ ਵਿੱਚ ਕਿਸੇ ਵੀ ਵੇਲੇ ਕਮਿਊਨਿਸਟ ਰਾਜ ਸਥਾਪਤ ਹੋਣ ਦਾ ਅੰਦੇਸ਼ਾ ਸੀ। ਇਹ ਗੱਲਾਂ ਡੇਅਰੀ 'ਤੇ ਹੋਣੀਆਂ। ਫੇਰ ਅਮਨ ਲਹਿਰ ਦਾ ਜ਼ਿਕਰ ਹੋਣ ਲੱਗਾ। ਡੇਅਰੀ ਵਾਲੇ ਬਾਊ ਜੀ ਨੂੰ ਕਹਿੰਦਿਆਂ ਮੈਂ ਸੁਣਿਆ ਲੈ ਹੁਣ ਇਹਨਾਂ ਨੇ 'ਪੀਸ ਪੀਸ' ਕੂਕਣਾ ਸ਼ੁਰੂ ਕਰ ਦਿੱਤੈ। ਇਹ ਵੀ ਕਮਿਊਨਿਸਟਾਂ ਦੀ ਚਾਲ ਹੈ। ਤੇ ਇਕ ਦਿਨ ਸੈਂਟਰਲ ਟਾਊਨ ਦੇ ਮੈਦਾਨਾਂ ਵਿੱਚ ਘੁੱਗੀ ਵਾਲੇ ਝੰਡੇ ਹੀ ਦਿੱਸਣ ਪਏ। ਦੂਰ ਤਕ ਸ਼ਾਮਿਆਨੇ ਲੱਗੇ ਸਨ ਅਤੇ ਅਮਨ ਕਾਨਫਰੰਸ ਸ਼ੁਰੂ ਹੋ ਗਈ। ਪਿੰਡਾਂ ਦੇ ਮੁੰਡੇ ਢੋਲ ਲੈ ਕੇ ਗਿੱਧੇ ਪਾ ਪਾ ਕੇ ਬੋਲੀਆਂ ਪਾ ਰਹੇ ਸਨ। ਮੇਰਾ ਜਮਾਤੀ ਸੀ ਜਰਨੈਲ ਸਿੰਘ, ਉਹ ਕਮਿਊਨਿਸਟ ਪਰਿਵਾਰ 'ਚੋਂ ਸੀ। ਉਹਦਾ ਭਰਾ ਸੁਖਦਰਸ਼ਨ ਧੀਰ ਅੱਜ ਕੱਲ੍ਹ ਅਫਰੀਕਾ ਵਿੱਚ ਹੈ। ਮਹਿਰਮਯਾਰ ਦੇ ਨਾਂ ਹੇਠ ਲਿਖਦਾ ਹੈ। ਉਦੋਂ ਇੱਥੇ ਹੀ ਸੀ, ਅਜੇ ਪੜ੍ਹਦਾ ਸੀ। ਜਰਨੈਲ ਬੜੀਆਂ ਇਹੋ ਜਿਹੀਆਂ ਗੱਲਾਂ ਕਰਦਾ ਸੀ, ਜਿਸ ਤੋਂ ਪਤਾ ਲੱਗਦਾ ਸੀ ਕਿ ਇਹਨੂੰ ਤਾਂ ਬਹੁਤ ਹੀ ਗਿਆਨ ਹੈ। ਅਸੀਂ ਵਾਲ ਧੋ ਕੇ ਖਲਾਰੇ ਹੋਏ ਸਨ ਤੇ ਕਾਨਫਰੰਸ ਵਿੱਚ ਗਏ, ਉੱਥੇ ਜਲੂਸ ਚੱਲਣ ਵਾਲਾ ਸੀ। ਇਕ ਘੇਰੇ ਵਿੱਚ ਜਵਾਨ ਮੁੰਡੇ ਖੜ੍ਹੇ ਸਨ ਉਹ ਤਾਲੀਆਂ ਮਾਰ ਮਾਰ ਕੇ ਗਾ ਰਹੇ ਸਨ "ਕਾਲਿਆ ਹਿਰਨਾ ਬਾਗੀਂ ਚਰਨਾਂ...." ਬੜਾ ਮਜ਼ਾ ਆ ਰਿਹਾ ਸੀ। ਜਰਨੈਲ ਨੇ ਦੱਸਿਆ ਕਿ ਇਹ ਗੀਤ ਧੀਰ (ਸੰਤੋਖ ਸਿੰਘ ਧੀਰ) ਦਾ ਲਿਖਿਆ ਹੋਇਆ ਹੈ ਤੇ ਉਹ ਵੀ ਵਿੱਚ ਗਾ ਰਿਹਾ ਹੈ। ਅਸੀਂ ਧੀਰ ਨੂੰ ਵੇਖਿਆ ਪਰ ਪਹਿਚਾਣ ਗੂੜ੍ਹੀ ਨਾ ਹੋ ਸਕੀ। ਰਾਤ ਨੂੰ ਗੀਤਾਂ ਅਤੇ ਕਵੀ ਦਰਬਾਰ ਦਾ ਪ੍ਰੋਗਰਾਮ ਸੀ। ਲੋਕਾਂ ਦਾ ਸਮੁੰਦਰ ਠਾਠਾਂ ਮਾਰ ਰਿਹਾ ਸੀ। ਪਿੰਡਾਂ ਵਿੱਚੋਂ ਆਏ ਲੋਕ ਕੁਝ ਬੈਠੇ ਕੁਝ ਲੰਮੇ ਪਏ ਹੀ ਕਵੀ ਦਰਬਾਰ ਸੁਣ ਰਹੇ ਸਨ ਵਿਚ-ਵਿਚ ਡਰਾਮਾ ਹੋ ਜਾਂਦਾ। ਜਦੋਂ ਇਕ ਪਤਲੀ ਜਿਹੀ ਕੁੜੀ ਨੇ ਬਾਰੀਕ ਸੁਰੀਲੀ ਆਵਾਜ਼ ਵਿੱਚ ਗਾਇਆ "ਨਿਮੀ ਨਿਮੀ ਤਾਰਿਆਂ ਦੀ ਲੋਅ" ਤਾਂ ਸਾਰੇ ਪਾਸੇ ਸੰਨਾਟਾ ਛਾ ਗਿਆ। ਲੋਕਾਂ ਆਪੋ ਵਿੱਚੀਂ ਗੱਲਾਂ ਕਰਨੀਆਂ ਬੰਦ ਕਰ ਦਿੱਤੀਆਂ। ਸੁੱਤੇ ਹੋਏ ਬਾਬੇ ਵੀ ਉੱਠ ਬੈਠੇ। ਮੈਂ ਏਡੀ ਇਕਾਗਰਤਾ ਨਾਲ ਏਡੀ ਸ਼ਰਧਾ ਅਤੇ ਟਕਰਾਅ ਨਾਲ ਲੋਕ ਗੀਤ ਲੋਕਾਂ ਦੇ ਮਨਾਂ ਵਿੱਚ ਉਤਰਦਾ ਮੁੜ ਮਹਿਸੂਸ ਨਹੀਂ ਕੀਤਾ। ਜਿਵੇਂ ਕਾਲ ਚੱਕਰ ਹੀ ਖਲੋ ਗਿਆ ਹੋਵੇ। ਸਭ ਪਾਸਿਉਂ ਇਹ ਸਰਗੋਸ਼ੀ ਹੋ ਰਹੀ ਸੀ "ਸੁਰਿੰਦਰ ਕੌਰ, ਸੁਰਿੰਦਰ ਕੌਰ।" ਉਸ ਵੇਲੇ ਸੁਰਿੰਦਰ ਕੌਰ ਦਾ ਜਾਦੂ ਮੈਂ ਪਹਿਲੀ ਵਾਰ ਵੇਖਿਆ।

ਕੁਝ ਦੇਰ ਬਾਅਦ ਸ਼ਹਿਰ ਦੀ ਮੁੰਡੀਰ ਨੇ ਲੋਕਾਂ ਦੇ ਵਿੱਚੋਂ-ਵਿੱਚੋਂ ਲੰਘ ਕੇ ਅੱਗੇ ਜਾਣਾ ਸ਼ੁਰੂ ਕਰ ਦਿੱਤਾ। ਉਹਨਾਂ ਸ਼ਾਂਤ ਬੈਠੇ ਲੋਕਾਂ ਨੂੰ ਵਾਹਵਾ ਤੰਗ ਕੀਤਾ। ਇਕ ਬਜ਼ੁਰਗ ਦੀ ਪੱਗ ਲਹਿ ਗਈ। ਬਜ਼ੁਰਗ ਬਾਬੇ ਨੂੰ ਰੋਹ ਚੜ੍ਹ ਗਿਆ। ਉਹਨੇ ਸਰਹਾਣੇ ਪਿਆ ਖੂੰਡਾ ਚੁੱਕ ਲਿਆ ਤੇ "ਉਹ ਤੁਹਾਡੀ........" ਕਹਿ ਕੇ ਘੁਮਾਇਆ ਤਾਂ ਮੁੰਡੀਰ ਦਾ ਪਤਾ ਨਾ ਲੱਗਾ ਕਿ ਕਿਧਰ ਚਲੀ ਗਈ।

ਉਸ ਕਾਨਫਰੰਸ 'ਤੇ ਜਾਂ ਦੂਸਰੀ 'ਤੇ ਸੈਂਟਰਲ ਟਾਊਨ ਵਿੱਚ ਬਹੁਤ ਉੱਚੀ ਸਟੇਜ ਸੀ। ਬਹੁਤ ਸਾਰੀਆਂ ਪੌੜੀਆਂ ਸਾਹਮਣੇ

ਪਾਸਿਓਂ ਬਣਾਈਆਂ ਹੋਈਆਂ ਸਨ। ਸਮੇਤ ਕਾਂਗਰਸੀਆਂ ਦੇ ਬਹੁਤ ਸਾਰੀਆਂ ਪਾਰਟੀਆਂ ਦੇ ਆਗੂ ਸਟੇਜ 'ਤੇ ਸਨ। ਉਹਨਾਂ ਵਿੱਚੋਂ ਇਕ ਸਭ ਤੋਂ ਨੁਮਾਇਆ ਸੀ ਡਾ. ਸੈਫੂਦੀਨ ਕਿਚਲੂ। ਮੁਸਲਮਾਨ ਤਾਂ ਉਂਝ ਹੀ ਪੰਜਾਬ 'ਚ ਰਿਹਾ ਕੋਈ ਨਹੀਂ ਸੀ। ਮਸ਼ਹੂਰ ਲੀਡਰ ਕਿਚਲੂ ਸਾਹਿਬ ਦੇ ਨਾਂਅ ਦਾ ਬਹੁਤ ਜਲੌਅ ਜਿਹਾ ਸੀ। ਲੋਕਾਂ ਵਿੱਚ ਭਾਰੀ ਉਤਸੁਕਤਾ ਸੀ। ਭਾਵੇਂ ਕਿਚਲੂ ਬਹੁਤ ਬਜ਼ੁਰਗ ਹੋ ਚੁੱਕੇ ਸਨ ਪਰ ਉਹਨਾਂ ਦਾ ਕਸ਼ਮੀਰੀ ਗੋਰਾ ਚਿੱਟਾ ਰੰਗ ਤੇ ਕਦ ਕਾਠ ਪ੍ਰਭਾਵਤ ਕਰਦਾ ਸੀ। ਉਹ ਕੁਰਸੀ 'ਤੇ ਬੈਠੇ ਬੈਠੇ ਹੀ ਬੋਲੇ ਪਰ ਉਹਨਾਂ ਦੀਆਂ ਗੱਲਾਂ ਦਾ ਬਹੁਤ ਸੁਆਦ ਆ ਰਿਹਾ ਸੀ। ਚਾਰੇ ਪਾਸੇ ਖ਼ਾਮੋਸ਼ੀ ਸੀ। ਇਕ ਨੀਲੀ ਪੱਗ ਅਤੇ ਗਾਤਰੇ ਵਾਲਾ ਬਜ਼ੁਰਗ ਉਠਿਆ। ਹੌਲ਼ੀ ਹੌਲ਼ੀ ਸਟੇਜ 'ਤੇ ਚੜ੍ਹ ਗਿਆ ਅਤੇ ਇਕ ਰੁਪਏ ਦਾ ਨੋਟ ਕਿਚਲੂ ਸਾਹਿਬ ਦੇ ਪੈਰਾਂ 'ਚ ਰੱਖ ਕੇ ਇਵੇਂ ਮੱਥਾ ਟੇਕਿਆ ਜਿਵੇਂ ਗੁਰੂਆਂ ਨੂੰ ਟੇਕੀਦਾ ਹੈ। ਲੋਕਾਂ ਨੂੰ ਪ੍ਰਭਾਵਤ ਕਰਨ ਵਾਲੇ ਕਿਚਲੂ ਸਾਹਿਬ ਇਸ ਗੱਲ 'ਤੇ ਬਹੁਤ ਪ੍ਰਭਾਵਤ ਹੋਏ ਅਤੇ ਇਸ ਇਕ ਰੁਪਏ ਦੀ ਮਹਾਨਤਾ 'ਤੇ ਬੋਲੇ ਵੀ ਜੋ ਕਾਨਫਰੰਸ ਦੇ ਫੰਡ ਵਿੱਚ ਪਾ ਦਿੱਤਾ ਗਿਆ। ਚੱਲਦੀ ਗੱਲ ਵਿੱਚ ਯਾਦਾਂ ਦੇ ਭੰਡਾਰ 'ਚੋਂ ਦੋ ਕੁ ਕਾਨਫਰੰਸਾਂ ਹੋਰ ਉੱਭਰ ਆਈਆਂ ਹਨ। ਇਹ ਹਨ ਪੰਜਾਬੀ ਲੇਖਕਾਂ ਦੀਆਂ ਕਾਨਫਰੰਸਾਂ। ਦੋਵੇਂ ਹੀ ਸੈਂਟਰਲ ਟਾਊਨ ਦੇ ਵਿੱਚ ਮਿਲਾਪ ਅਖ਼ਬਾਰ ਦੇ ਲਾਗੇ ਹੋਈਆਂ। ਅਸੀਂ ਤਾਂ ਪੰਜਾਬੀ ਦੇ ਲੇਖਕਾਂ ਨੂੰ ਹੀ ਵੇਖਣ ਆਏ ਸਾਂ। ਸ. ਗੁਰਬਖਸ਼ ਸਿੰਘ ਪ੍ਰੀਤਲੜੀ, ਮੁਲਕ ਰਾਜ ਅਨੰਦ, ਗੁਰਮੁਖ ਸਿੰਘ ਮੁਸਾਫਰ, ਸੰਤ ਸਿੰਘ ਸੇਖੋਂ, ਬਲਵੰਤ ਗਾਰਗੀ, ਪ੍ਰੋ. ਮੋਹਨ ਸਿੰਘ, ਡਾ. ਹਰਚਰਨ ਸਿੰਘ, ਭਾਪਾ ਪ੍ਰੀਤਮ ਸਿੰਘ, ਇਕ ਲੰਮੀ ਫਹਿਰਿਸਤ ਹੈ ਇਹਨਾਂ ਮਹਾਨ ਬੰਦਿਆਂ ਦੀ ਜਿਹੜੇ ਇਸ ਕਾਨਫਰੰਸ ਦੇ ਸ਼ਿੰਗਾਰ ਸਨ। ਪਹਿਲੀ ਕਾਨਫਰੰਸ ਤਾਂ ਉਹ ਹੀ ਸੀ ਜਿਸ ਵਿੱਚ ਕੇਂਦਰੀ ਪੰਜਾਬੀ ਲੇਖਕ ਸਭਾ ਬਣੀ ਤੇ ਦੂਸਰੀ ਹੋ ਸਕਦਾ ਹੈ ਸਾਹਿਤ ਅਕੈਡਮੀ ਵਾਲੀ ਹੋਵੇ।

ਪਹਿਲੀ ਵਿੱਚ ਤਾਂ ਗਿਆਨੀ ਹੀਰਾ ਸਿੰਘ ਦਰਦ ਦਾ ਨੁਮਾਇਆ ਰੋਲ ਸੀ। ਗਤੀਵਿਧੀਆਂ ਵਿੱਚ ਤਿੰਨ ਅਕਹਿਰੇ ਸਰੀਰਾਂ ਵਾਲੇ ਜਵਾਨ ਏਧਰ ਉਧਰ ਫਿਰਦੇ ਸਰਗਰਮ ਲੱਗਦੇ ਸਨ– ਗਿਆਨੀ ਭਜਨ ਸਿੰਘ, ਪਿਆਰਾ ਸਿੰਘ ਭੋਗਲ ਤੇ ਗੁਰਬਖਸ਼ ਸਿੰਘ ਬੰਨੋਆਣਾ। ਮੈਂ ਸਾਹਿਤਕ ਬਹਿਸਾਂ ਪਹਿਲੀ ਵਾਰ ਸੁਣੀਆਂ। ਸ਼ਾਇਦ ਤੱਥਾਂ ਦੀ ਸਮਝ ਤਾਂ ਨਹੀਂ ਸੀ ਪਰ ਜਿਵੇਂ ਦੀ ਵਧੀਆ ਪੰਜਾਬੀ ਬੋਲੀ ਜਾਂਦੀ ਸੀ ਉਸ ਦੀ ਸੁਰ ਬੜੀ ਪਿਆਰੀ ਸੀ। ਇਕ ਸਰਦਾਰ ਜੀ ਇਕ ਸੈਸ਼ਨ 'ਚ ਬੋਲ ਰਹੇ ਸਨ। ਉਹਨਾਂ ਦੀ ਹਰ ਗੱਲ 'ਤੇ ਟੋਕਾ ਟੋਕੀ ਹੋ ਰਹੀ ਸੀ। ਰੌਲਾ ਜਿਹਾ ਪੈ ਜਾਂਦਾ ਸੀ। ਲੱਗਦਾ ਸੀ ਕਿ ਪੜ੍ਹੇ ਲਿਖਿਆਂ ਵਿੱਚ ਕੋਈ ਅਨਪੜ੍ਹ ਫਸ ਗਿਆ ਹੈ। ਅੰਤ ਉੱਤੇ ਉਸ ਨੇ ਉੱਚੀ ਆਵਾਜ਼ ਵਿੱਚ ਕਿਹਾ, "ਓ ਤੁਸੀਂ ਮੈਨੂੰ ਅਨਪੜ੍ਹ ਨਾ ਸਮਝੋ। ਮੈਂ ਬੀ.ਏ.ਬੀ.ਟੀ. ਹਾਂ"। ਇਸ 'ਤੇ ਫੇਰ ਹਾਸਾ ਮਚ ਗਿਆ। ਰਾਤ ਨੂੰ ਕਵੀ ਦਰਬਾਰ ਨਾਲ ਡਰਾਮਾ ਸੀ। ਇਸ ਕਾਨਫਰੰਸ ਵਿੱਚ ਰੂਸ ਤੋਂ ਅਤੇ ਹੋਰ ਦੇਸ਼ਾਂ ਤੋਂ ਵੀ ਲੇਖਕ ਆਏ ਸਨ। ਰਾਤ ਨੂੰ ਉਹਨਾਂ ਕਵਿਤਾਵਾਂ ਪੜ੍ਹੀਆਂ। ਉਹਨਾਂ ਦਾ ਅਨੁਵਾਦ ਸੁਣਿਆ। ਖ਼ਿਆਲ ਤਾਂ ਸੁੰਦਰ ਸਨ, ਪਰ ਤੁਕਾਂਤ ਨਹੀਂ ਸੀ। ਅਸੀਂ ਅੱਗੇ ਬਹੁਤ ਕਵੀ ਦਰਬਾਰ ਸੁਣੇ ਸਨ, ਪਹਿਲੀ ਵਾਰ ਪਤਾ ਲੱਗਾ ਕਿ ਅਜਿਹੀ ਕਵਿਤਾ ਵੀ ਹੁੰਦੀ ਹੈ। ਸੰਤੋਖ ਸਿੰਘ ਧੀਰ ਦੀ ਕਵਿਤਾ 'ਨਿੱਕੀ ਸਲੇਟੀ ਸੜਕ ਕਿਨਾਰੇ' ਵੀ ਸੁਣੀ। ਸਭਿਆਚਾਰਕ ਪ੍ਰੋਗਰਾਮ ਵਿੱਚ ਜੁਗਿੰਦਰ ਬਾਹਰਲੇ ਦਾ ਗੀਤ "ਸੁਣਿਓਂ ਵੇ ਹੋਕਾ ਸਾਡਾ ਹਾਲ ਹਵਾਵਾਂ ਦਾ, ਜਿਹੜੀ ਸਾਡੇ ਨਾਲ ਕੀਤੀ ਗੋਰੇ ਸਾਡਾ ਜੀਣ ਗ਼ੁਲਾਮਾਂ ਦਾ" ਸੁਣਿਆ। ਜਦੋਂ ਸ਼ਾਹ ਮੁਹੰਮਦ ਦੀ ਵਾਰ ਪੜ੍ਹੀ ਜਾ ਰਹੀ ਸੀ–"ਪਹਾੜਾ ਸਿੰਘ ਸੀ ਯਾਰ ਫਰੰਗੀਆਂ ਦਾ" ਤਾਂ ਸਟੇਜ 'ਤੇ ਪਰਦਾ ਸੁੱਟ ਕੇ ਪਿੱਛੋਂ ਲਾਈਟ ਦਿੱਤੀ ਗਈ। ਪੰਡਾਲ ਵਿੱਚ ਹਨੇਰਾ ਸੀ। ਉਸ ਵਿੱਚ ਪਿਛਲੇ ਪਾਸੇ 'ਪਹਾੜਾ ਸਿੰਘ ਤੇ ਫਰੰਗੀ ਇਕ ਦੂਜੇ ਦੇ ਕੰਨ ਵਿੱਚ ਗੱਲਾਂ ਕਰਦੇ ਦਿਖਾਏ ਗਏ। ਪਰਦੇ ਉੱਤੇ ਫਿਲਮ ਵਾਂਗ ਉਹਨਾਂ ਦਾ ਪਰਛਾਵਾਂ ਲੰਮਾ ਜਿਹਾ ਪੈ ਰਿਹਾ ਸੀ। ਪਹਾੜਾ ਸਿੰਘ ਦੀ ਲੰਮੀ ਦਾੜ੍ਹੀ ਅਤੇ ਪਗੜੀ ਦਾ ਪਰਛਾਵਾਂ ਦਿੱਸ ਰਿਹਾ ਸੀ। ਪਰਦੇ ਪਿੱਛੇ ਲੁਕੇ ਹੋਏ ਐਕਟਰ ਲੋਕਾਂ ਤੋਂ ਲੁਕੇ ਨਹੀਂ ਸਨ। ਘੁਸਰ-ਮੁਸਰ ਹੋ ਰਹੀ ਸੀ ਤੇਰਾ ਸਿੰਘ ਚੰਨ, ਤੇਰਾ ਸਿੰਘ ਚੰਨ। ਤੇਰਾ ਸਿੰਘ ਨਾਮ ਵੀ ਆਪਣੇ ਵਰਗਾ ਆਪ ਹੀ ਸੀ ਤੇ ਸ਼ਾਇਦ ਡਰਾਮੇ ਦਾ ਲੇਖਕ ਵੀ ਚੰਨ ਹੀ ਸੀ।

ਇਸ ਪ੍ਰੋਗਰਾਮ ਵਿੱਚ ਰਾਮਪੁਰ ਸਭਾ ਵਾਲਿਆਂ ਦਾ ਵੀ ਬੋਲ ਬਾਲਾ ਸੀ। ਦੂਸਰੀ ਕਾਨਫਰੰਸ ਵਿੱਚ ਗਿਆਨੀ ਕਰਤਾਰ ਸਿੰਘ ਦੇ ਨੁਕਤੇ ਸਭ ਦਾ ਧਿਆਨ ਆਪਣੇ ਵੱਲ ਖਿੱਚਦੇ ਸਨ। ਇਹਨਾਂ ਹੀ ਮੈਦਾਨਾਂ ਵਿੱਚ ਜਨਸੰਘ ਦੇ ਮਹਾਂ ਪੰਜਾਬ ਅੰਦੋਲਨਾਂ ਦੇ ਬਾਅਦ ਦੇ ਬਹੁਤ ਜਲਸੇ ਸੁਣੇ। ਆਦਤ ਸੀ ਜ਼ਰੂਰ ਹੀ ਚਲੇ ਜਾਣਾ ਕੋਈ ਵੀ ਭਾਵੇਂ ਹੋਵੇ। ਪੰ. ਯੋਗਦੱਤ ਸ਼ਰਮਾ, ਬਲਰਾਮ ਜੀ ਦਾਸ ਟੰਡਨ ਬੋਲਦੇ ਭਾਵੇਂ ਆਪਣੇ ਅਕੀਦੇ ਨਾਲ ਅਤੇ ਬੋਲਦੇ ਵੀ ਪੰਜਾਬੀ ਸੂਬੇ ਵਿਰੁੱਧ, ਪਰ ਉਹ ਬੋਲਦੇ ਬਹੁਤ ਵਧੀਆ ਅਤੇ ਠੇਠ ਪੰਜਾਬੀ ਵਿੱਚ, ਵਾਹਵਾ ਰੰਗ ਬੰਨ੍ਹਦੇ। ਇਹਨਾਂ ਦਾ ਜਵਾਬ ਦੇਣ ਵਾਸਤੇ ਜਿਹੜਾ ਬੁਲਾਰਾ ਖਿੱਚਦਾ ਸੀ ਉਹ ਸੀ ਅਕਾਲੀ ਲੀਡਰ ਗਿਆਨੀ ਕੇਹਰ ਸਿੰਘ ਵੈਰਾਗੀ। ਇਸ ਤਰ੍ਹਾਂ ਸੈਂਟਰਲ ਟਾਊਨ ਖੇਡਾਂ ਦੇ ਨਾਲ ਸਿਆਸੀ ਮੈਚਾਂ ਦਾ ਵੀ ਮੈਦਾਨ ਸੀ।



# ਮੋਢੀ ਸੁਤੰਤਰਤਾ-ਸੰਗਰਾਮੀ ਸਤਿਗੁਰੂ ਰਾਮ ਸਿੰਘ ਜੀ

*-ਗੁਰਬਚਨ ਸਿੰਘ ਭੁੱਲਰ*

ਮਨੁੱਖੀ ਇਤਿਹਾਸ ਵਿਚ ਹਰੇਕ ਧਰਮ ਦਾ ਮੁੱਢ ਉਸ ਤੋਂ ਪਹਿਲਾਂ ਮੌਜੂਦ ਧਰਮ ਜਾਂ ਧਰਮਾਂ ਵਿਚ ਆਈ ਗਿਰਾਵਟ ਦੇ, ਮਨੁੱਖੀ ਸਦਾਚਾਰ ਵਿਚ ਅਤੇ ਸਮਾਜ ਵਿਚ ਆਏ ਵਿਗਾੜਾਂ ਦੇ ਪ੍ਰਤੀਕਰਮ ਵਜੋਂ ਹੀ ਬੱਝਦਾ ਰਿਹਾ ਹੈ। ਇਸੇ ਕਰਕੇ ਹਰੇਕ ਧਰਮ ਦੀ ਆਰੰਭਿਕ ਭੂਮਿਕਾ ਮਾਨਵ-ਹਿਤੈਸ਼ੀ ਅਤੇ ਅਗਾਂਹਵਧੂ ਰਹੀ ਹੈ। ਇਤਿਹਾਸ ਦੇ ਪੰਨਿਆਂ ਵਿਚ ਇਹੋ ਭੂਮਿਕਾ ਹੀ ਧਰਮ ਅਤੇ ਧਾਰਮਿਕ ਰਹਿਨੁਮਾਵਾਂ ਤੇ ਉਹਨਾਂ ਦੇ ਅਨੁਆਈਆਂ ਨੂੰ ਰਾਜਨੀਤੀ ਦੇ ਵਿਹੜੇ ਵਿਚ ਲਿਆ ਖੜ੍ਹਾ ਕਰਦੀ ਰਹੀ ਹੈ। ਜਦੋਂ ਧਰਮ ਮਾਨਵ-ਹਿਤ ਦਾ ਝੰਡਾ ਚੁਕਦਾ ਹੈ ਤਾਂ ਉਹਦਾ ਸਮੇਂ ਦੀ ਰਾਜ-ਸੱਤਾ ਨਾਲ ਟਕਰਾਓ ਵਿਚ ਆਉਣਾ ਸੁਭਾਵਿਕ ਹੋ ਜਾਂਦਾ ਹੈ ਕਿਉਂਕਿ ਕੋਈ ਵੀ ਰਾਜ-ਸੱਤਾ ਜਨ-ਸਾਧਾਰਨ ਦੀ ਆਵਾਜ਼ ਨੂੰ ਦਬਾਏ ਬਿਨਾਂ ਆਪਣੀਆਂ ਧੌਂਸ-ਭਰੀਆਂ ਵਿਉਂਤਾਂ ਦੀ ਪੂਰਤੀ ਸੰਭਵ ਨਹੀਂ ਸਮਝਦੀ।

ਕੁਦਰਤੀ ਹੈ ਕਿ ਇਤਿਹਾਸ ਵਿਚ ਹਰ ਧਰਮ ਦਾ ਸਮੇਂ ਦੀ ਰਾਜ-ਸੱਤਾ ਨਾਲ ਟਕਰਾਉ ਇਕੋ ਜਿੰਨਾ ਤਿੱਖਾ ਨਹੀਂ ਰਿਹਾ। ਪਰ ਜਦੋਂ ਵੀ ਧਰਮ ਨੇ ਮਾਨਵ-ਹਿਤ ਦੇ ਆਪਣੇ ਟੀਚੇ ਨੂੰ ਸੁਹਿਰਦਤਾ ਨਾਲ ਲਿਆ ਹੈ, ਇਹ ਟਕਰਾਉ ਜ਼ਰੂਰੀ ਹੋ ਗਿਆ ਹੈ। ਬੀਤੀਆਂ ਸਦੀਆਂ ਦੇ ਪੰਨਿਆਂ ਉੱਤੇ ਉੱਕਰੀਆਂ ਅਨੇਕ ਉਦਾਹਰਨਾਂ ਤੋਂ ਲੈ ਕੇ ਇਹ ਗੱਲ ਅੱਜ ਅਨੇਕ ਦੇਸਾਂ ਵਿਚ ਧਾਰਮਿਕ ਆਗੂਆਂ ਵੱਲੋਂ ਸਮੇਂ ਦੀਆਂ ਤਾਨਾਸ਼ਾਹ, ਗ਼ੈਰ-ਜਮਹੂਰੀ ਅਤੇ ਜਾਬਰ ਹਕੂਮਤਾਂ ਨੂੰ ਜਨਤਕ ਆਗੂ ਬਣ ਕੇ ਪਾਈਆਂ ਜਾ ਰਹੀਆਂ ਵੰਗਾਰਾਂ ਤੋਂ ਦੇਖੀ ਜਾ ਸਕਦੀ ਹੈ। ਵਰਤਮਾਨ ਵਿਚ ਕੁਝ ਲਾਤੀਨੀ ਅਮਰੀਕੀ ਅਤੇ ਅਫ਼ਰੀਕੀ ਦੇਸਾਂ ਵਿਚ ਧਾਰਮਿਕ ਆਗੂਆਂ ਵੱਲੋਂ ਕੀਤੀ ਗਈ ਤੇ ਕੀਤੀ ਜਾ ਰਹੀ ਜਨਤਾ ਦੀ ਸਿਧਾਂਤਕ ਅਤੇ ਜਥੇਬੰਦਕ ਅਗਵਾਈ ਸਭ ਦੇ ਸਾਹਮਣੇ ਹੈ।

ਸਿੱਖ ਧਰਮ ਵਿਚ ਸਮੇਂ ਦੀ ਰਾਜਨੀਤੀ ਸੰਬੰਧੀ ਆਪਣਾ ਮੁਲੰਕਣ ਅਤੇ ਦੋ ਪਾਸੀਂ ਵੰਡੀ ਹੋਈ ਖਲਕਤ ਸੰਬੰਧੀ ਆਪਣਾ ਪੈਂਤਰਾ ਸਪੱਸ਼ਟ ਕਰ ਕੇ ਇਸ ਧਰਮ ਦੇ ਮੋਢੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਸਮਕਾਲੀ ਅਤੇ ਭਵਿੱਖੀ ਅਨੁਆਈਆਂ ਲਈ ਸੇਧ ਅਤੇ ਮਾਰਗ ਬਾਰੇ ਕੋਈ ਭੁਲੇਖਾ ਨਹੀਂ ਸੀ ਰਹਿਣ ਦਿੱਤਾ। ਰਾਜਨੀਤੀ ਦੇ ਇਸ ਮੁਲੰਕਣ ਵਿਚ ਰਾਜਿਆਂ ਨੂੰ ਸ਼ੀਂਹ ਤੇ ਮੁਕੱਦਮਾਂ ਨੂੰ ਕੁੱਤੇ ਵੀ ਕਿਹਾ ਗਿਆ ਸੀ ਅਤੇ ਬੈਠੇ-ਸੁੱਤੇ ਨਿਰਦੋਸ਼ ਲੋਕ ਨੂੰ ਜਿੱਚ ਕਰਨ ਦੇ ਉਹਨਾਂ ਦੇ ਕਾਰੇ ਵੀ ਨੰਗੇ ਕੀਤੇ ਗਏ ਸਨ। ਆਪਣੇ ਰਾਜਨੀਤਕ ਪਸਾਰ ਦੀ ਲਾਲਸਾ ਵਿਚ ਹਮਲਾਵਾਰ ਬਣੇ ਬਾਬਰ ਨੂੰ ਪਾਪ ਦੀ ਜੰਞ ਲੈ ਕੇ ਆਉਣ ਵਾਲਾ ਅਤੇ ਜੋਰੀਂ ਦਾਨ ਮੰਗਣ ਵਾਲਾ ਕਿਹਾ ਗਿਆ ਸੀ। ਤੇ ਆਪਣੇ ਆਪ ਨੂੰ ਹਿੱਕ ਠੋਕ ਕੇ ਨੀਚਾਂ ਵਿਚੋਂ ਅਤਿ-ਨੀਚ ਨਾਲ ਮੋਢਾ ਮੇਲਦਿਆਂ ਖਲੋਣ ਵਾਲੇ ਕਿਹਾ ਗਿਆ ਸੀ।

ਇਹ ਇਹੋ ਸੇਧ ਅਤੇ ਮਾਰਗ ਸੀ ਜਿਸ ਨੇ ਮਾਨਵ-ਹਿਤ ਦੀਆਂ, ਧਾਰਮਿਕ ਸਹਿਣਸ਼ੀਲਤਾ ਦੀਆਂ ਅਤੇ ਰਾਜਨੀਤਕ ਵਿਦਰੋਹ ਦੀਆਂ ਅਜਿਹੀਆਂ ਉਦਾਹਰਨਾਂ ਸਿੱਖੀ ਦੇ ਇਤਿਹਾਸ ਵਿਚ ਪੇਸ਼ ਕੀਤੀਆਂ ਜਿਨ੍ਹਾਂ ਦੀ ਸਮਾਨਤਾ ਹੋਰ ਕਿਤੇ ਹੋਈ ਨਜ਼ਰ ਨਹੀਂ ਆਉਂਦੀ। ਸਿੱਖ ਗੁਰੂ ਸਾਹਿਬਾਨ ਅਤੇ ਅਨਗਿਣਤ ਹਠੀਆਂ, ਜਪੀਆਂ, ਤਪੀਆਂ ਅਤੇ ਸ਼ਹੀਦਾਂ ਰਾਹੀਂ ਗਾਡੀ ਰਾਹ ਬਣ ਚੁੱਕੀ ਇਹ ਇਕ ਮਹਾਨ ਪ੍ਰੰਪਰਾ ਸੀ ਜੋ ਸਤਿਗੁਰੂ ਰਾਮ ਸਿੰਘ ਜੀ ਦੀਆਂ ਧਾਰਮਿਕ, ਸਮਾਜਕ ਅਤੇ ਰਾਜਨੀਤਕ ਸਰਗਰਮੀਆਂ ਲਈ ਪਿਛੋਕੜ ਬਣੀ।

ਇਸ ਪ੍ਰੰਪਰਾ ਵਿਚ ਸਾਰੇ ਹੀ ਸਿੱਖ ਗੁਰੂ ਸਾਹਿਬਾਨ ਵਲੋਂ ਕੀਤਾ ਗਿਆ ਧਾਰਮਿਕ ਪਰਚਾਰ ਵੀ ਸ਼ਾਮਲ ਸੀ। ਇਸ ਵਿਚ ਸਮੇਂ ਦੀਆਂ ਹਕੂਮਤਾਂ ਦੀ ਧੱਕੇਸ਼ਾਹੀ ਵਿਰੁੱਧ ਪੀੜਤ ਜਨਤਾ ਦੀ ਪ੍ਰਤੀਨਿਧਤਾ ਕਰਨ ਲਈ ਅਤੇ ਸੁੱਤੀ ਲੁਕਾਈ ਨੂੰ ਜਗਾਉਣ ਲਈ ਕੀਤੀਆਂ ਗਈਆਂ ਗੁਰੂ ਅਰਜਨ ਦੇਵ ਅਤੇ ਗੁਰੂ ਤੇਗ਼ ਬਹਾਦਰ ਦੀਆਂ ਬੇਮਿਸਾਲ ਅਹਿੰਸਕ ਕੁਰਬਾਨੀਆਂ ਵੀ ਸ਼ਾਮਲ ਸਨ। ਇਸ ਵਿਚ ਗੁਰੂ ਹਰਿਗੋਬਿੰਦ ਵਲੋਂ ਪਹਿਣੀਆਂ ਗਈਆਂ ਮੀਰੀ ਤੇ ਪੀਰੀ ਦੀਆਂ ਦੋ ਤਲਵਾਰਾਂ ਵੀ ਸ਼ਾਮਲ ਸਨ। ਇਸ ਵਿਚ ਗੁਰੂ ਹਰਿਗੋਬਿੰਦ ਅਤੇ ਫੇਰ ਗੁਰੂ ਗੋਬਿੰਦ ਸਿੰਘ ਵੱਲੋਂ ਸਮੇਂ ਦੀ ਰਾਜਨੀਤੀ ਨਾਲ ਲੋਕ-ਹਿਤ ਵਿਚ ਲਈਆਂ ਗਈਆਂ ਸਿੱਧੀਆਂ ਹਥਿਆਰਬੰਦ ਟੱਕਰਾਂ ਵੀ ਸ਼ਾਮਲ ਸਨ। ਤੇ ਇਸ ਵਿਚ ਹੋਰ ਬੇਸ਼ੁਮਾਰ ਕੁਰਬਾਨੀਆਂ ਅਤੇ ਸ਼ਹੀਦੀਆਂ ਵੀ ਸ਼ਾਮਲ ਸਨ।

ਤੇ ਇਸ ਪ੍ਰੰਪਰਾ ਵਿਚ ਜੁੜਿਆ ਹੋਇਆ ਸੀ ਸਤਿਗੁਰੂ ਰਾਮ ਸਿੰਘ ਜੀ ਦਾ ਸਿੱਧਾ ਨਿੱਜੀ ਅਨੁਭਵ। ਜਦੋਂ ਉਹਨਾਂ ਨੇ ਹੋਸ਼ ਸੰਭਾਲੀ, ਪੰਜਾਬ ਉਤੇ ਸਿੱਖਾਂ ਦਾ ਰਾਜ ਸੀ। ਮਹਾਰਾਜਾ ਰਣਜੀਤ

ਸਿੰਘ ਵੱਲੋਂ ਗੱਦੀ ਉੱਤੇ ਬੈਠ ਕੇ ਸਾਰੇ ਰਾਜਾਸ਼ਾਹੀ ਰੀਤੀ-ਰਿਵਾਜ ਅਪਣਾ ਲਏ ਜਾਣ ਦੇ ਬਾਵਜੂਦ ਇਸੇ ਪ੍ਰੰਪਰਾ ਸਦਕਾ ਹੀ ਇਸ ਰਾਜ ਦਾ ਸਰੂਪ ਧਰਮ-ਨਿਰਪੱਖ ਵੀ ਸੀ ਅਤੇ ਲੋਕ-ਹਿਤੈਸ਼ੀ ਵੀ। ਇਹ ਉਸ ਸਮੇਂ ਵਿਚ ਇਕ ਬਹੁਤ ਵੱਡੀ ਮਹੱਤਤਾ ਵਾਲੀ ਗੱਲ ਸੀ। ਪਰ ਪੰਜਾਬੋਂ ਬਾਹਰਲਾ ਹਿੰਦੁਸਤਾਨ ਅੰਗਰੇਜ਼ ਦੀ ਜਕੜ ਵਿਚ ਆ ਚੁੱਕਿਆ ਸੀ ਅਤੇ ਉਹਦਾ ਮਗਰਮੱਛੀ ਮੂੰਹ ਪੰਜਾਬ ਵੱਲ ਟੱਡਿਆ ਜਾ ਚੁੱਕਿਆ ਸੀ।

1836 ਵਿਚ ਸਿੱਖ ਫ਼ੌਜ ਵਿਚ ਭਰਤੀ ਹੋ ਜਾਣ ਉਪਰੰਤ ਸਤਿਗੁਰੂ ਰਾਮ ਸਿੰਘ ਜੀ ਭਿਅੰਕਰ ਭਵਿੱਖੀ ਟਕਰਾਉ ਦੇ ਬੀ ਆਪਣੀ ਕੁੱਖ ਵਿਚ ਲਈ ਬੈਠੀ ਇਸ ਹਾਲਤ ਨਾਲ ਸਿੱਧੇ ਸੰਪਰਕ ਵਿਚ ਆ ਗਏ। ਇਸ ਤੋਂ ਇਲਾਵਾ ਉਹਨਾਂ ਨੂੰ ਸਿੱਖ ਭਾਈਚਾਰੇ ਦੇ ਮੋਹਰੀਆਂ ਦੀ ਰਹਿਤਲ ਵੀ ਆਪਣੀਆਂ ਅੱਖਾਂ ਨਾਲ ਵੇਖਣ ਦਾ ਮੌਕਾ ਮਿਲਿਆ। ਸਿੱਖੀ ਸਿਧਾਂਤ ਵੱਲ ਵਫ਼ਾਦਾਰੀ ਅਤੇ ਜ਼ਾਤੀ ਨੇਕੀ ਦੇ ਬਾਵਜੂਦ ਰਣਜੀਤ ਸਿੰਘ ਨੂੰ ਅਤੇ ਉਹਤੋਂ ਅੱਗੇ ਉਹਦੇ ਅਹਿਲਕਾਰਾਂ ਤੇ ਸਰਦਾਰਾਂ ਨੂੰ ਰਾਜਾਸ਼ਾਹੀ ਠਾਠ-ਬਾਠ ਨੇ ਆਪਣੇ ਸੈਂਚੇ ਵਿਚ ਢਾਲ ਲਿਆ ਸੀ। ਇਹ ਗੱਲ ਸਿੱਖ ਭਾਈਚਾਰੇ ਵਿਚ ਰਾਜਨੀਤਕ ਖੋਰਾ ਵੀ ਲਾ ਰਹੀ ਸੀ ਅਤੇ ਧਾਰਮਿਕ ਨਿਘਾਰ ਵੀ ਲਿਆ ਰਹੀ ਸੀ।

ਇਸ ਰਾਜਨੀਤਕ ਖੋਰੇ ਦਾ ਲਾਭ ਉਠਾਉਣ ਲਈ ਸਰਹੱਦੋਂ ਪਾਰ ਅੰਗਰੇਜ਼ ਨੀਤੀ-ਘਾੜੇ ਵਿਉਂਤਾਂ ਤੇ ਸਾਜ਼ਿਸ਼ਾਂ ਘੜ ਰਹੇ ਸਨ ਅਤੇ ਧਾਰਮਿਕ ਨਿਘਾਰ ਦਾ ਲਾਭ ਉਠਾਉਣ ਲਈ ਈਸਾਈ ਮਿਸ਼ਨਰੀ ਪੰਜਾਬ ਤੱਕ ਪਹੁੰਚ ਚੁੱਕੇ ਸਨ।

ਸਤਿਗੁਰੂ ਰਾਮ ਸਿੰਘ ਜੀ ਫ਼ੌਜ ਵਿਚ ਭਰਤੀ ਹੋ ਕੇ ਜਿਸ ਸਿੱਖ ਰਾਜ ਦੀ ਚੜ੍ਹਤ ਆਪਣੀਆਂ ਅੱਖਾਂ ਨਾਲ ਦੇਖ ਚੁੱਕੇ ਸਨ, ਮਹਾਰਾਜਾ ਰਣਜੀਤ ਸਿੰਘ ਦੇ ਚਲਾਣੇ ਤੋਂ ਮਗਰੋਂ ਰਾਜ-ਦਰਬਾਰ ਵਿਚ ਮੱਚੀ ਹਨੇਰਗਰਦੀ ਤੇ ਹੁੱਲੜਬਾਜ਼ੀ ਅਤੇ ਨਤੀਜੇ ਵਜੋਂ ਵਗ ਤੁਰੀ ਬੇਦੋਸਿਆਂ ਤੇ ਦੋਸਿਆਂ ਦੇ ਲਹੂ ਦੀ ਨਦੀ ਵੀ ਉਹਨਾਂ ਨੇ ਦੇਖੀ ਸੁਣੀ। ਨਤੀਜਾ ਉਹੋ ਨਿਕਲਿਆ ਜੋ ਨਿਕਲਣਾ ਸੁਭਾਵਿਕ ਸੀ--ਪੰਜਾਬ ਅੰਗਰੇਜ਼ ਦੇ ਕਬਜ਼ੇ ਵਿਚ ਆ ਗਿਆ। ਬਾਕੀ ਹਿੰਦੁਸਤਾਨ ਵਿਚ ਉਸ ਸਮੇਂ ਤੱਕ ਪੱਕੇ ਪੈਰ ਜਮਾ ਚੁੱਕੇ ਅੰਗਰੇਜ਼ ਨੇ ਪੰਜਾਬ ਵਿਚ ਆਪਣੀਆਂ ਫ਼ੌਜਾਂ, ਕਾਨੂੰਨਾਂ, ਅਦਾਲਤਾਂ ਅਤੇ ਹੋਰ ਰਾਜਪ੍ਰਬੰਧਕ ਢਾਂਚੇ ਰਾਹੀਂ ਦਬਦਬਾ ਬਿਠਾਉਣਾ ਸ਼ੁਰੂ ਕਰ ਦਿੱਤਾ।

1857 ਦੇ ਸੁਤੰਤਰਤਾ-ਸੰਗਰਾਮ ਤੋਂ ਡਰੇ ਹੋਏ ਅੰਗਰੇਜ਼ਾਂ ਨੇ ਆਪਣੇ ਇਸ ਦਬਦਬੇ ਨੂੰ ਪੰਜਾਬ ਵਿਚ ਉਚੇਚੀ ਕਰੂਰਤਾ ਨਾਲ ਵਰਤਣਾ ਸ਼ੁਰੂ ਕੀਤਾ। ਪੰਜਾਬ-ਹਿਤੈਸ਼ੀਆਂ ਨੂੰ ਦੇਸ-ਨਿਕਾਲੇ ਦਿੱਤੇ ਗਏ। ਸਿੱਖ ਰਾਜ ਵਿਚ ਮੋਹਰੀ ਪਦਵੀਆਂ ਉੱਤੇ ਰਹੇ ਵਿਅਕਤੀ, ਜੋ ਅੰਗਰੇਜ਼ ਦੇ ਚਾਕਰ ਬਣਨ ਲਈ ਤਿਆਰ ਨਹੀਂ ਸਨ, ਕਾਲ-ਕੋਠੜੀਆਂ ਵਿਚ ਸੜ ਰਹੇ ਸਨ। ਰਾਣੀ ਜਿੰਦਾਂ ਤੇ ਦਲੀਪ ਸਿੰਘ ਦੀ ਦੁਰਗਤ ਕੀਤੀ ਜਾ ਰਹੀ ਸੀ। ਭੈ ਅਤੇ ਸਹਿਮ ਦੇ ਅਜਿਹੇ ਬੱਦਲ ਪੰਜਾਬ ਦੇ ਅੰਬਰ ਉੱਤੇ ਛਾਏ ਹੋਏ ਸਨ ਕਿ ਕਿਤੋਂ ਵੀ ਕੋਈ ਸੂਰਜੀ ਕਿਰਨ ਛਣ ਕੇ ਨਹੀਂ ਸੀ ਆ ਰਹੀ।

ਪੰਜਾਬੀ ਮਨਾਂ ਵਿਚ ਇਸ ਸਾਰੀ ਰਾਜਨੀਤਕ ਉਥਲ-ਪੁਥਲ ਦੇ ਦੋ ਪ੍ਰਤਿਕਰਮ ਹੋਏ ਜੋ ਤੀਖਣ-ਬੁੱਧ ਸਤਿਗੁਰੂ ਰਾਮ ਸਿੰਘ ਜੀ ਤੋਂ ਲੁਕੇ-ਛਿਪੇ ਹੋਏ ਨਹੀਂ ਸਨ। ਇਕ ਪਾਸੇ ਅਨਗਿਣਤ ਲੋਕਾਂ ਵਿਚ ਢਹਿੰਦੀ ਕਲਾ ਅਤੇ ਨਿਰਾਸ਼ਾ ਛਾ ਗਈ, ਦੂਜੇ ਪਾਸੇ ਅਨਗਿਣਤ ਲੋਕਾਂ ਵਿਚ ਆਪਣੇ ਖੁੱਸੇ ਰਾਜ ਦਾ ਹੇਰਵਾ ਅੰਗਰੇਜ਼ ਵਿਰੁੱਧ ਨਫ਼ਰਤ ਬਣ ਕੇ ਉਬਾਲੇ ਖਾਣ ਲੱਗਿਆ। ਸਤਿਗੁਰੂ ਰਾਮ ਸਿੰਘ ਜੀ ਨੇ ਇਹਨਾਂ ਦੋਵਾਂ ਖੇਤਰਾਂ ਵਿਚ ਦਖ਼ਲ ਦੇਣ ਦਾ ਨਿਰਣਾ ਕੀਤਾ। ਇਕ ਪਾਸੇ ਉਹਨਾਂ ਨੇ ਧਾਰਮਿਕ ਪ੍ਰਚਾਰ ਰਾਹੀਂ ਸਿੱਖੀ ਦੀ ਚੜ੍ਹਦੀ ਕਲਾ ਨੂੰ ਸੁਰਜੀਤ ਕਰਨ ਦਾ ਉਪਰਾਲਾ ਕੀਤਾ ਅਤੇ ਦੂਜੇ ਪਾਸੇ ਅੰਗਰੇਜ਼ ਦੀ ਸੱਤਾ ਨੂੰ ਸੱਟ ਮਾਰਨ ਦਾ ਨਿਸਚਾ ਕੀਤਾ।

ਅੰਗਰੇਜ਼ ਨਾਲ ਟਕਰਾਓ ਦੇ ਦੋ ਹੀ ਢੰਗ ਹੋ ਸਕਦੇ ਸਨ--ਜਾਂ ਹਥਿਅਆਰਬੰਦ ਜਾਂ ਅਹਿੰਸਕ। ਅੰਗਰੇਜ਼ਾਂ ਵਿਰੁੱਧ ਲੜੇ ਗਏ ਉਸ ਮਗਰੋਂ ਦੇ ਲੰਮੇ ਸੁਤੰਤਰਤਾ ਸੰਗਰਾਮ ਦਾ ਇਤਿਹਾਸ ਗਵਾਹ ਹੈ ਕਿ ਇਹ ਦੋਵੇਂ ਧਾਰਾਵਾਂ ਨਾਲੋ-ਨਾਲ ਚਲਦੀਆਂ ਰਹੀਆਂ। ਪਰ ਸਤਿਗੁਰੂ ਰਾਮ ਸਿੰਘ ਜੀ ਨੇ ਮਹਾਰਾਜਾ ਰਣਜੀਤ ਸਿੰਘ ਵਰਗੇ ਮਹਾਂਬਲੀ ਦੀਆਂ ਕਾਇਮ ਕੀਤੀਆਂ ਬਾਕਾਇਦਾ ਫ਼ੌਜਾਂ ਦਾ ਅੰਗਰੇਜ਼ ਦੀ ਵਧੇਰੇ ਸੰਗਠਿਤ ਸਾਮਰਾਜੀ ਕੁਟਲ-ਨੀਤੀ ਅੱਗੇ ਖੇਰੂੰ-ਖੇਰੂੰ ਹੋਣਾ ਅੱਖੀਂ ਦੇਖਿਆ ਹੋਇਆ ਸੀ। ਇਸ ਲਈ ਕੋਈ ਵੀ ਸੂਝਵਾਨ ਵਿਅਕਤੀ ਉਸ ਸਮੇਂ ਅਤੇ ਉਸ ਹਾਲਤ ਵਿਚ ਹਥਿਆਰਬੰਦ ਟਕਰਾਉ ਦੀ ਗੱਲ ਨਹੀਂ ਸੀ ਸੋਚ ਸਕਦਾ। ਸੋ ਇਕੋ-ਇਕ ਅਮਲ-ਜੋਗ ਰਾਹ ਅਹਿੰਸਕ ਜੱਦੋਜਹਿਦ ਸੀ।

ਉਹਨਾਂ ਦੇ ਇਸ ਨਿਰਣੇ ਦੀ ਪਰਪੱਕਤਾ ਅਤੇ ਸਾਰਥਕਤਾ ਦਾ ਪਤਾ ਗਊ-ਬੱਧ ਦੇ ਸੰਬੰਧ ਵਿਚ ਹਥਿਆਰ ਚੁੱਕਣ ਲਈ ਉਤਾਵਲੇ ਆਪਣੇ ਕੁਝ ਅਨੁਆਈਆਂ ਦੇ ਸੰਬੰਧ ਵਿਚ ਉਹਨਾਂ ਦੀ ਨੀਤੀ ਤੋਂ ਵੀ ਲਗਦਾ ਹੈ। ਅੰਗਰੇਜ਼ਾਂ ਨੇ ਇਕ ਪਾਸੇ ਹਿੰਦੂਆਂ ਤੇ ਸਿੱਖਾਂ ਅਤੇ ਦੂਜੇ ਪਾਸੇ ਮੁਸਲਮਾਨਾਂ ਵਿਚ ਪਾੜਾ ਪਾਉਣ ਲਈ ਗਊ-ਬੱਧ ਦੀ ਸਮੱਸਿਆ ਨੂੰ ਪੰਜਾਬ ਵਿਚ ਬੇਹੱਦ ਚਤੁਰਾਈ ਨਾਲ ਵਰਤਿਆ। 'ਪਾੜੋ ਤੇ ਰਾਜ ਕਰੋ' ਦਾ ਸਿਧਾਂਤ ਇਸ ਮਾਮਲੇ ਵਿਚ ਪੂਰੀ ਤਰ੍ਹਾਂ ਅਮਲ ਵਿਚ ਲਿਆਂਦਾ ਗਿਆ।

ਪੰਜਾਬ ਉੱਤੇ ਕਬਜ਼ਾ ਕਰਨ ਪਿੱਛੋਂ ਅੰਗਰੇਜ਼ ਨੇ ਦਿਖਾਵੇ ਲਈ ਕਈ ਸ਼ਰਤਾਂ ਲਾ ਕੇ, ਜੋ ਮਗਰੋਂ ਇਕ-ਇਕ ਕਰ ਕੇ ਢਿੱਲੀਆਂ ਕੀਤੀਆਂ ਜਾਂਦੀਆਂ ਰਹੀਆਂ, ਗਊ-ਬੱਧ ਕਰਨ ਦੀ ਅਤੇ ਗਊ-ਮਾਸ ਵੇਚਣ-ਖਾਣ ਦੀ ਖੁੱਲ੍ਹ ਦੇ ਦਿੱਤੀ। ਬੁੱਚੜਖਾਨਿਆਂ ਦਾ ਸ਼ਹਿਰ

ਤੋਂ ਬਾਹਰ ਹੋਣਾ, ਗਊ-ਮਾਸ ਦੁਕਾਨਾਂ ਤੋਂ ਨਹੀਂ, ਸਿਰਫ਼ ਬੁੱਚੜਖਾਨਿਆਂ ਤੋਂ ਪ੍ਰਾਪਤ ਹੋਣਾ, ਗਲੀਆਂ ਵਿਚ ਫੇਰੇ ਲਾ ਕੇ ਗਊ-ਮਾਸ ਵੇਚਣ ਦੀ ਮਨਾਹੀ, ਗਊ-ਮਾਸ ਬੁੱਚੜਖਾਨੇ ਤੋਂ ਕੱਪੜੇ ਵਿਚ ਲਪੇਟ ਕੇ ਘਰ ਲਿਆਉਣਾ, ਆਦਿ ਅਜਿਹੀਆਂ ਸ਼ਰਤਾਂ ਸਨ ਜਿਨ੍ਹਾਂ ਦੀਆਂ ਹਾਕਮਾਂ ਨੇ ਇਕ-ਇਕ ਕਰ ਕੇ ਆਪ ਹੀ ਧੱਜੀਆਂ ਉਡਾ ਦਿੱਤੀਆਂ। ਜੇ ਕੋਈ ਹਿੰਦੂ ਜਾਂ ਸਿੱਖ ਇਹ ਸ਼ਰਤਾਂ ਲਾਉਣ ਵਾਲੇ ਹੁਕਮਾਂ ਦੇ ਆਧਾਰ ਉਤੇ ਮੁਕੱਦਮਾ ਕਰਦਾ ਸੀ, ਉਹ ਅਦਾਲਤ ਵਿਚ ਹਾਰ ਜਾਂਦਾ ਸੀ।

ਆਖ਼ਰ ਨੌਬਤ ਇਥੋਂ ਤੱਕ ਆ ਗਈ ਕਿ ਅੰਮ੍ਰਿਤਸਰ ਵਿਚ ਅਜਿਹੀ ਥਾਂ ਬੁੱਚੜਖਾਨਾ ਖੋਲ੍ਹਣ ਦੀ ਖੁੱਲ੍ਹ ਦੇ ਦਿੱਤੀ ਗਈ ਜਿਸਦੀ ਇਕ ਕੰਧ ਦਰਬਾਰ ਸਾਹਿਬ ਦੇ ਪਸਾਰੇ ਦੀ ਕੰਧ ਨਾਲ ਲਗਦੀ ਸੀ। ਕਾਂ ਤੇ ਇੱਲ੍ਹਾਂ ਗਊ-ਮਾਸ ਦੇ ਟੁਕੜੇ ਅਤੇ ਹੱਡੀਆਂ ਲੈ ਕੇ ਪਵਿੱਤਰ ਗੁਰਧਾਮ ਦੀਆਂ ਛੱਤਾਂ ਉੱਤੇ ਆ ਬੈਠਦੇ ਸਨ। ਇਸੇ ਪ੍ਰਕਾਰ ਰਾਇਕੋਟ ਵਿਚ ਬੁੱਚੜਖਾਨਾ ਇਤਿਹਾਸਕ ਗੁਰਦੁਆਰਾ ਸਾਹਿਬ ਦੇ ਕੋਲ ਖੋਲ੍ਹਣ ਦੀ ਆਗਿਆ ਦੇ ਦਿੱਤੀ ਗਈ।

ਸਿੱਖਾਂ ਅਤੇ ਹਿੰਦੂਆਂ ਵੱਲੋਂ ਪਵਿੱਤਰ ਸਮਝੀ ਜਾਂਦੀ ਗਊ ਦੇ ਬੱਧ ਤੋਂ ਅਤੇ ਗਊ-ਬੱਧ ਨਾਲ ਜੁੜੀ ਹੋਈ ਪਵਿੱਤਰ ਗੁਰਦੁਆਰਿਆਂ ਦੀ ਨਿਰਾਦਰੀ ਤੋਂ ਰੋਮ-ਰੋਮ ਅੱਕੇ ਹੋਏ ਕੁਝ ਨਾਮਧਾਰੀਆਂ ਨੇ ਬੁੱਚੜਾਂ ਉਤੇ ਹਮਲਿਆਂ ਦੀਅ ਵਿਉਂਤਾਂ ਬਣਾਈਆਂ। ਜਦੋਂ ਕਦੀ ਵੀ ਸਤਿਗੁਰੂ ਰਾਮ ਸਿੰਘ ਜੀ ਨੂੰ ਅਜਿਹੀ ਕਿਸੇ ਵਿਉਂਤ ਦੀ ਸਿੱਧੇ ਜਾਂ ਅਸਿੱਧੇ ਢੰਗ ਨਾਲ ਭਿਣਕ ਪਈ, ਉਹਨਾਂ ਨੇ ਉਸ ਅਨੁਸਾਰ ਸੋਚੀ ਗਈ ਕਾਰਵਾਈ ਨੂੰ ਰੋਕਣ ਲਈ ਵਾਹ ਲਾਈ। ਅੰਮ੍ਰਿਤਸਰ ਤੇ ਰਾਇਕੋਟ ਦੇ ਬੁੱਚੜ-ਵਿਰੋਧੀ ਹੱਲੇ ਉਹਨਾਂ ਦੀ ਜਾਣਕਾਰੀ ਤੋਂ ਬਿਨਾਂ ਹੀ ਕੀਤੇ ਗਏ ਅਤੇ ਮਲੇਰਕੋਟਲੇ ਦਾ ਸਾਕਾ ਉਹਨਾਂ ਦੀ ਪੂਰਨ ਸਹਿਮਤੀ ਤੋਂ ਬਿਨਾਂ ਹੋਇਆ।

ਅੰਮ੍ਰਿਤਸਰ ਦੇ ਸਾਕੇ ਮਗਰੋਂ ਪੁਲਿਸ ਨੇ ਆਪਣੀ ਹੁਣ ਤੱਕ ਬਣੀ ਆ ਰਹੀ ਰੀਤ ਅਨੁਸਾਰ ਬਹੁਭਾਂਤੀ ਜਤਨਾਂ ਦੇ ਬਾਵਜੂਦ ਅਸਲ ਦੋਸ਼ੀਆਂ ਦਾ ਪਤਾ ਲਾਉਣ ਤੋਂ ਅਸਮਰੱਥ ਰਹਿ ਕੇ ਕੁਝ ਬੇਦੋਸ਼ੇ ਹੀ ਬਲੀ ਦੇ ਬੱਕਰੇ ਬਣਾ ਦਿੱਤੇ। ਸਤਿਗੁਰੂ ਰਾਮ ਸਿੰਘ ਜੀ ਨੇ ਫੜੇ ਗਏ ਬੰਦਿਆਂ ਦੀ ਬੇਦੋਸ਼ੀ ਦਾ ਅਤੇ ਆਪਣੇ ਕਾਰਨਾਮੇ ਦਾ ਇਕਬਾਲ ਕਰਨ ਵਾਲੇ ਅਸਲ ਕਾਤਲਾਂ ਨੂੰ ਆਤਮ-ਸਮਰਪਨ ਕਰ ਦੇਣ ਦੀ ਸਲਾਹ ਦਿੱਤੀ ਤਾਂ ਜੋ ਉਹਨਾਂ ਦੇ ਕੀਤੇ ਕੰਮ ਬਦਲੇ ਸਜ਼ਾ ਹੋਰ ਹੀ ਲੋਕ ਨਾ ਭੁਗਤਣ।

ਇਸ ਟਕਰਾਉ ਵਿਚ ਕਈ ਨਾਮਧਾਰੀ ਬੁੱਚੜਾਂ ਨਾਲ ਲੜਦਿਆਂ ਜਾਨਾਂ ਵਾਰ ਗਏ ਅਤੇ ਕਈ ਅੰਗਰੇਜ਼ ਦੀਆਂ ਫਾਂਸੀਆਂ ਉੱਤੇ ਝੂਲ ਗਏ ਜਾਂ ਤੋਪਾਂ ਅਗੇ ਖੜ੍ਹੇ ਕਰ ਕੇ ਉਡਾ ਦਿੱਤੇ ਗਏ। ਇਹਨਾਂ ਵਿਚ ਚਾਰ ਯੋਧੇ ਰਾਇਕੋਟ ਦੇ ਸ਼ਹੀਦ ਮੰਗਲ ਸਿੰਘ, ਗੁਰਮੁਖ ਸਿੰਘ ਤੇ ਮਸਤਾਨ ਸਿੰਘ ਅਤੇ ਮਲੇਰਕੋਟਲੇ ਦਾ ਸ਼ਹੀਦ ਹੀਰਾ ਸਿੰਘ--ਮੇਰੇ ਪਿੰਡ ਦੇ ਵੀ ਸ਼ਾਮਲ ਸਨ।

ਇਥੇ ਸਤਿਗੁਰੂ ਰਾਮ ਸਿੰਘ ਜੀ ਦੀ ਇਤਿਹਾਸਕ ਭੂਮਿਕਾ ਅਤੇ ਮਹੱਤਤਾ ਉਜਾਗਰ ਹੁੰਦੀ ਹੈ। ਉਹਨਾਂ ਨੇ ਵਪਾਰ ਦੇ ਬਹਾਨੇ ਅਤੇ ਸਹਾਰੇ ਹਾਕਮ ਬਣੇ ਅੰਗਰੇਜ਼ਾਂ ਦੇ ਵਪਾਰ ਨੂੰ ਸੱਟ ਮਾਰਨ ਲਈ ਅਤੇ ਉਹਨਾਂ ਤੋਂ ਕੱਚੇ ਮਾਲ ਦੀ ਖਰੀਦ ਦੀ ਤੇ ਤਿਆਰ ਮਾਲ ਦੀ ਵਿਕਰੀ ਦੀ ਮੰਡੀ ਖੋਹਣ ਲਈ ਸੁਦੇਸੀ ਦੀ ਲਹਿਰ ਚਲਾਈ। ਉਹਨਾਂ ਨੇ ਨਾ-ਮਿਲਵਰਤਨ ਦੀ ਲਹਿਰ ਨੂੰ ਕਮਾਲ ਦੇ ਵਿਉਂਤਬੰਦ ਅਤੇ ਸੰਗਠਿਤ ਢੰਗ ਨਾਲ ਚਲਾਇਆ। ਇਸ ਵਿਚ ਅੰਗਰੇਜ਼ੀ ਵਿਦਿਅਕ ਢਾਂਚੇ ਦਾ ਬਾਕੀਕਾਟ, ਸਰਕਾਰੀ ਨੌਕਰੀਆਂ ਤੋਂ ਮੂੰਹ ਮੋੜਨਾ, ਅੰਗਰੇਜ਼ ਅਦਾਲਤਾਂ ਵਿਚ ਝਗੜੇ ਲੈ ਕੇ ਨਾ ਜਾਣਾ, ਬਦੇਸੀ ਕੱਪੜੇ ਨਾ ਪਹਿਨਣਾ, ਰੇਲ-ਗੱਡੀਆਂ ਰਾਹੀਂ ਸਫ਼ਰ ਨਾ ਕਰਨਾ ਅਤੇ ਡਾਕਖਾਨਿਆਂ ਰਾਹੀਂ ਚਿੱਠੀਆਂ ਨਾ ਭੇਜਣਾ, ਆਦਿ ਸ਼ਾਮਲ ਸੀ।

ਇਸ ਸਾਰੀ ਲਹਿਰ ਦਾ ਇਕ ਵਰਨਣਜੋਗ ਅਤੇ ਮਹੱਤਵਪੂਰਨ ਪੱਖ ਇਹ ਸੀ ਕਿ ਇਹਦਾ ਸਰੂਪ ਸਿਰਫ਼ ਉਪਰੋਕਤ ਨਾਂਹ-ਮੁਖੀ ਹੀ ਨਹੀਂ ਸੀ ਸਗੋਂ ਉਹਨਾਂ ਨੇ ਇਸ ਦਾ ਬਦਲ ਵੀ ਪੇਸ਼ ਕੀਤਾ। ਉਹਨਾਂ ਨੇ ਬੱਚਿਆਂ ਨੂੰ ਸਾਖਰ ਬਣਾਉਣ ਤੇ ਪੰਜਾਬੀ ਪੜ੍ਹਾਉਣ ਦਾ ਸਪੱਸ਼ਟ ਆਦੇਸ਼ ਦਿੱਤਾ, ਝਗੜੇ ਭਾਈਚਾਰਕ ਢੰਗ ਨਾਲ ਨਿਬੇੜਨ ਉਤੇ ਜ਼ੋਰ ਦਿੱਤਾ, ਕੱਪੜੇ ਘਰ ਦੇ ਬੁਣੇ ਹੋਏ ਪਹਿਨਣਾ ਲਾਜ਼ਮੀ ਬਣਾਇਆ ਅਤੇ ਸੁਨੇਹੇ ਤੇ ਚਿੱਠੀਆਂ ਭੇਜਣ ਲਈ ਸਮਾਨੰਤਰ ਪ੍ਰਬੰਧ ਕਾਇਮ ਕੀਤਾ। ਸਮਾਂ ਪਾ ਕੇ ਜਦੋਂ ਉਹਨਾਂ ਨੇ ਮੁਕੱਦਮੇ ਨਿਬੇੜਨ ਲਈ ਕੁਝ ਵਿਅਕਤੀ ਨਿਯੁਕਤ ਕੀਤੇ ਅਤੇ ਆਪਣੇ ਸਾਰੇ ਧਾਰਮਿਕ, ਸਮਾਜਕ ਤੇ ਰਾਜਨੀਤਕ ਪ੍ਰੋਗਰਾਮ ਉੱਤੇ ਅਮਲ ਲਈ ਬਾਈ ਸੂਬੇ ਥਾਪੇ ਤਾਂ ਉਹਨਾਂ ਦੀ ਸਾਂਝੀ ਕਾਰਗੁਜ਼ਾਰੀ ਸਮਾਨੰਤਰ ਹਕੂਮਤੀ ਪ੍ਰਬੰਧ ਦਾ ਰੂਪ ਧਾਰਨ ਕਰ ਗਈ।

ਇਥੇ ਆ ਕੇ ਮਹਾਤਮਾ ਗਾਂਧੀ ਦਾ ਚੇਤਾ ਆ ਜਾਣਾ ਸੁਭਾਵਿਕ ਹੈ ਜਿਨ੍ਹਾਂ ਨੇ ਕਾਫ਼ੀ ਮਗਰੋਂ ਆ ਕੇ ਭਾਰਤ ਦੇ ਸੁਤੰਤਰਤਾ ਸੰਗਰਾਮ ਵਿਚ ਵੱਡੀ ਭੂਮਿਕਾ ਨਿਭਾਈ। ਇਕ ਦਿਲਚਸਪ ਗੱਲ ਇਹ ਹੈ ਕਿ ਉਹਨਾਂ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਘੜੇ ਹੋਏ ਅਹਿੰਸਾ ਅਤੇ ਨਾ-ਮਿਲਵਰਤਨ ਦੇ ਹਥਿਆਰਾਂ ਨੂੰ ਬਹੁਤ ਕਾਰਗਰਤਾ ਨਾਲ ਵਰਤਿਆ। ਪਰ ਇਥੇ ਇਹ ਵੀ ਵਰਨਣਜੋਗ ਹੈ ਕਿ ਇਸ ਸੰਬੰਧ ਵਿਚ ਸਤਿਗੁਰੂ ਰਾਮ ਸਿੰਘ ਜੀ ਨਾਲੋਂ ਕਿਤੇ ਵਧੀਕ ਸਾਧਨ ਅਤੇ ਵੱਡਾ ਸੰਗਠਨ ਹੋਣ ਦੇ ਬਾਵਜੂਦ ਉਹ ਇਸ ਖੇਤਰ ਵਿਚ ਉਹਨਾਂ ਵਾਲੀਆਂ ਹੱਦਾਂ ਨਾ ਛੋਹ ਸਕੇ। ਉਦਾਹਰਨ ਵਜੋਂ ਸਕੂਲਾਂ, ਰੇਲਾਂ ਤੇ ਡਾਕਖਾਨਿਆਂ ਦੀ ਵਰਤੋਂ ਨਾ ਕਰਨਾ ਜਾਂ ਕਿਸੇ ਵੀ ਰੂਪ ਵਿਚ ਸਮਾਨੰਤਰ ਅਦਾਲਤਾਂ ਜਾਂ ਪ੍ਰਸ਼ਾਸਨਕ ਢਾਂਚਾ ਕਾਇਮ ਕਰਨਾ ਗਾਂਧੀ ਜੀ ਦੇ ਸੰਘਰਸ਼ ਦੇ ਕਲਾਵੇ ਵਿਚ ਨਹੀਂ ਸੀ ਆਉਂਦਾ।

ਇਹ ਗੱਲ ਵਿਦਵਾਨਾਂ ਵਲੋਂ ਉਜਾਗਰ ਕੀਤੇ ਜਾਣਾ ਲੋੜਦੀ ਹੈ ਕਿ ਗਾਂਧੀ ਜੀ ਨੂੰ ਆਪਣੇ ਅੰਦੋਲਨ ਵਿਚ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰੋਗਰਾਮ ਤੋਂ ਕਿਸ ਹੱਦ ਤੱਕ ਪ੍ਰੇਰਨਾ ਮਿਲੀ। ਮੈਂ ਗਾਂਧੀ-ਸਾਹਿਤ ਦਾ ਵਿਦਿਆਰਥੀ ਨਹੀਂ ਰਿਹਾ। ਤਾਰਾ ਸਿੰਘ ਅਨਜਾਣ ਨੇ ਆਪਣੀ ਪੁਸਤਕ 'ਸਭਹਨ ਕੇ ਸਿਰਮੌਰ' ਵਿਚ ਪੰਨਾ 166 ਉੱਤੇ ਡਾਕਟਰ ਰਾਜਿੰਦਰ ਪ੍ਰਸਾਦ, ਜੋ ਭਾਰਤ ਦੇ ਪਹਿਲੇ ਰਾਸ਼ਟਰਪਤੀ ਵੀ ਬਣੇ, ਦੇ ਇਹ ਵਿਚਾਰ ਦਰਜ ਕੀਤੇ ਹਨ: "ਹਮਾਰੇ ਦੇਸ਼ ਮੇਂ ਮਹਾਤਮਾ ਗਾਂਧੀ ਨੇ ਜੋ ਅਸਹਿਯੋਗ ਇਤਨੇ ਜ਼ੋਰ ਸੇ ਚਲਾਇਆ, ਉਸ ਕਾ ਗੁਰੂ ਰਾਮ ਸਿੰਘ ਨੇ ਪ੍ਰਾਯ ਪਚਾਸ ਵਰਸ਼ ਪੂਰਵ ਹੀ ਨਾਮਧਾਰੀਓਂ ਮੇਂ ਪ੍ਰਚਾਰ ਕੀਆ ਥਾ...।" ਪਰ ਗਾਂਧੀ ਜੀ ਆਪ ਇਸ ਬਾਰੇ ਕੀ ਸੋਚਦੇ-ਕਹਿੰਦੇ ਸਨ, ਜੇ ਇਹ ਉਹਨਾਂ ਨੇ ਕਿਤੇ ਕਾਨੀਬੰਦ ਕੀਤਾ ਹੋਵੇ, ਉਹਨੂੰ ਪਾਠਕਾਂ ਸਾਹਮਣੇ ਪੇਸ਼ ਕਰਨਾ ਦਿਲਚਸਪ ਹੋਵੇਗਾ।

ਧਿਆਨ ਨਾਲ ਦੇਖਿਆਂ ਸਤਿਗੁਰੂ ਰਾਮ ਸਿਘ ਜੀ ਅਤੇ ਮਹਾਤਮਾ ਗਾਂਧੀ ਦੀ ਅੰਗਰੇਜ਼-ਵਿਰੋਧੀ ਅਹਿੰਸਾ ਵਿਚ ਵੀ ਫ਼ਰਕ ਸਪੱਸ਼ਟ ਹੋ ਜਾਂਦਾ ਹੈ। ਜਿਥੇ ਗਾਂਧੀ ਜੀ ਹਿੰਸਾ ਨੂੰ ਲਗਭਗ ਰੱਦ ਕਰਦੇ ਸਨ, ਉਥੇ ਸਤਿਗੁਰੂ ਰਾਮ ਸਿੰਘ ਜੀ ਹਿੰਸਾ ਨੂੰ ਇਕ-ਵਾਢਿਓਂ ਅਸਵੀਕਾਰ ਨਹੀਂ ਸਨ ਕਰਦੇ। ਉਦਾਹਰਨ ਵਜੋਂ ਕੂਕਿਆਂ ਦੀ ਬੁੱਚੜ-ਵਿਰੋਧੀ ਅਤੇ ਫਲਸਰੂਪ ਅੰਗਰੇਜ਼-ਵਿਰੋਧੀ ਘਿਰਣਾ ਨੂੰ ਹਥਿਆਰ ਚੁੱਕਣ ਲਈ ਉਤਾਵਲੀ ਦੇਖ ਕੇ ਉਹ 'ਕੁਝ ਸਮਾਂ ਉਡੀਕਣ' ਦੀ ਸਲਾਹ ਦਿੰਦੇ ਸਨ। ਇਸ ਪ੍ਰਸੰਗ ਵਿਚ ਉਹਨਾਂ ਦੀ ਪ੍ਰੇਰਨਾ ਅਤੇ ਇੱਛਾ ਅਨੁਸਾਰ ਹੀਰਾ ਸਿੰਘ ਦਾ ਕਸ਼ਮੀਰ, ਸਾਹਿਬ ਸਿੰਘ ਤੇ ਕਾਹਨ ਸਿੰਘ ਦਾ ਨਿਪਾਲ, ਬਿਸ਼ਨ ਸਿੰਘ ਦਾ ਅਫ਼ਗਾਨਿਸਤਾਨ ਅਤੇ ਖ਼ਾਸ ਕਰ ਕੇ ਗੁਰਚਰਨ ਸਿੰਘ ਦਾ ਰੂਸ ਨਾਲ ਰਾਜਨੀਤਕ ਸੰਪਰਕ ਕਾਇਮ ਕਰਨ ਲਈ ਜਤਨ ਕਰਨਾ ਉਚੇਚੇ ਧਿਆਨ ਦੀ ਮੰਗ ਕਰਦਾ ਹੈ। ਇਸ ਕਾਰਵਾਈ ਨੂੰ ਗਾਂਧੀ ਜੀ ਵਾਲੇ ਅਹਿੰਸਾਵਾਦ ਦੇ ਸੀਮਤ ਚੌਖਟੇ ਵਿਚ ਪਾਉਣਾ ਸੰਭਵ ਨਹੀਂ।

ਇਹੋ ਕਾਰਨ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਅਨੁਆਈਆਂ ਨੂੰ ਉਸ ਨਾਲੋਂ ਕਿਤੇ ਵੱਧ ਦੁੱਖ ਸਹਿਣੇ ਪਏ ਜਿੰਨੇ ਮਗਰੋਂ ਗਾਂਧੀ ਜੀ ਦੀ ਅਹਿੰਸਾਵਾਦੀ ਲਹਿਰ ਨੇ ਉਸੇ ਅੰਗਰੇਜ਼ ਹੱਥੋਂ ਝੱਲੇ। ਇਹ ਸਤਿਗੁਰੂ ਰਾਮ ਸਿੰਘ ਜੀ ਦੀ ਸੋਚ ਵਿਚ ਛੁਪੀ ਹੋਈ ਜਵਾਲਾਮੁਖੀ ਸੰਭਾਵਨਾ ਕਾਰਨ ਹੀ ਸੀ ਕਿ ਪਹਿਲਾਂ ਉਹਨਾਂ ਨੂੰ 1863 ਤੋਂ 1867 ਤੱਕ ਭੈਣੀ ਸਾਹਿਬ ਵਿਖੇ ਨਜ਼ਰਬੰਦ ਰਹਿਣਾ ਪਿਆ ਅਤੇ ਮਗਰੋਂ ਦੇਸ-ਨਿਕਾਲਾ ਭੋਗਣਾ ਪਿਆ। ਹਾਲਤ ਦਾ ਵਿਅੰਗ ਦੇਖੋ ਕਿ ਇਹ ਦੇਸ-ਨਿਕਾਲਾ ਅੰਮ੍ਰਿਤਸਰ, ਰਾਇਕੋਟ ਅਤੇ ਖਾਸ ਕਰ ਕੇ ਮਲੇਰਕੋਟਲੇ ਦੀਆਂ ਉਹਨਾਂ ਘਟਨਾਵਾਂ ਨੂੰ ਬਹਾਨਾ ਬਣਾ ਕੇ ਦਿੱਤਾ ਗਿਆ ਜਿਨ੍ਹਾਂ ਨਾਲ ਉਹਨਾਂ ਦੀ ਪੂਰਨ ਸਹਿਮਤੀ ਵੀ ਨਹੀਂ ਸੀ। ਭਾਵੇਂ ਅੰਗਰੇਜ਼ਾਂ ਨੂੰ ਕਿਸੇ ਠੋਸ ਸਬੂਤ ਦੀ ਅਣਹੋਂਦ ਕਾਰਨ ਉਪਰੋਕਤ ਬੁੱਚੜ-ਵਿਰੋਧੀ ਘਟਨਾਵਾਂ ਨੂੰ ਬਹਾਨੇ ਵਜੋਂ ਵਰਤਣਾ ਪਿਆ ਪਰ ਸਤਿਗੁਰੂ ਰਾਮ ਸਿੰਘ ਜੀ ਨੂੰ ਆਪਣੇ ਲਈ ਵੱਡਾ ਖ਼ਤਰਾ ਸਮਝਣ ਦਾ ਉਹਨਾਂ ਦਾ ਨਿਰਣਾ ਨਿਰਾਧਾਰ ਨਹੀਂ ਸੀ। ਹਿੰਦੁਸਤਾਨ ਦੇ ਇਕ ਸਿਰੇ ਤੋਂ ਤੁਰ ਕੇ ਛੋਟੀਆਂ-ਵੱਡੀਆਂ ਰੁਕਾਵਟਾਂ ਪਾਰ ਕਰਦਿਆਂ ਦੂਜੇ ਸਿਰੇ ਤੱਕ ਆ ਪਹੁੰਚਿਆ ਕੁਟਲ ਤੇ ਧੋਖੇਬਾਜ਼ ਅੰਗਰੇਜ਼ ਸਤਿਗੁਰੂ ਰਾਮ ਸਿੰਘ ਜੀ ਦੀ ਸੰਭਵ ਸਮਰੱਥਾ ਚੰਗੀ ਤਰ੍ਹਾਂ ਸਮਝ ਗਿਆ ਸੀ।

ਅੰਗਰੇਜ਼ ਦੀ ਸਮਝ ਅਨੁਸਾਰ ਸਤਿਗੁਰੂ ਰਾਮ ਸਿੰਘ ਜੀ ਦੀ ਹੋਰ ਸਮਾਂ ਉਡੀਕ ਕਰਨ ਦੀ ਸਲਾਹ ਦੇ ਬਾਵਜੂਦ ਜੇ ਉਹਨਾਂ ਦੇ ਵਫ਼ਾਦਾਰ ਕੂਕੇ ਅਜਿਹੇ ਕਾਰਨਾਮੇ ਕਰ ਸਕਦੇ ਸਨ ਤਾਂ ਭਲਕੇ ਪੂਰੀ ਸਮਰੱਥਾ ਜੁਟਾ ਕੇ ਉਹ 'ਸਮਾਂ ਆ ਗਿਆ' ਦਾ ਐਲਾਨ ਵੀ ਕਰ ਸਕਦੇ ਸਨ। ਫੇਰ ਤਾਂ ਹਾਲਤ ਸੰਭਾਲਣੀ ਔਖੀ ਹੋ ਜਾਣੀ ਸੀ। ਬਦੇਸਾਂ ਨਾਲ ਸੰਪਰਕਾਂ ਦੇ ਜਤਨਾਂ ਨੇ ਵੀ ਅੰਗਰੇਜ਼ਾਂ ਦੇ ਮਨਾਂ ਵਿਚ ਕੋਈ ਭੁਲੇਖਾ ਨਹੀਂ ਰਹਿਣ ਦਿੱਤਾ ਹੋਵੇਗਾ। ਇਸੇ ਕਰ ਕੇ ਹੀ ਜਦੋਂ 18 ਜਨਵਰੀ 1872 ਨੂੰ ਡੂੰਘੇ ਸਵੇਰੇ ਉਹਨਾਂ ਨੂੰ ਲੁਧਿਆਣੇ ਤੋਂ ਇਕ ਵਿਸ਼ੇਸ਼ ਰੇਲ-ਗੱਡੀ ਵਿਚ ਅਲਾਹਬਾਦ ਅਤੇ ਫੇਰ 16 ਮਾਰਚ 1872 ਨੂੰ ਰੰਗੂਨ ਪਹੁੰਚਾਇਆ ਗਿਆ ਤਾਂ ਅੰਗਰੇਜ਼ ਦਾ ਮਨੋਰਥ ਉਹਨਾਂ ਨੂੰ ਪੰਜਾਬੀ ਲੋਕਾਂ ਨਾਲੋਂ ਪੂਰੀ ਤਰ੍ਹਾਂ ਵਿਛੋੜ ਦੇਣਾ ਸੀ। ਅੰਗਰੇਜ਼ ਇਸ ਬਾਰੇ ਵੀ ਆਪਣੇ ਮਨ ਵਿਚ ਸਪੱਸ਼ਟ ਸੀ ਕਿ ਉਹਨਾਂ ਨੂੰ ਮੁੜ ਕਦੀ ਪੰਜਾਬ ਨਹੀਂ ਆਉਣ ਦੇਣਾ।

ਇਹ ਪੰਜਾਬੀ ਭਾਈਚਾਰੇ ਨੂੰ ਸਤਿਗੁਰੂ ਰਾਮ ਸਿੰਘ ਜੀ ਦੀ ਸਮਰੱਥ ਅਗਵਾਈ ਤੋਂ ਵਿਰਵਾ ਕਰਨ ਲਈ ਹੀ ਸੀ ਕਿ ਆਪਣੇ ਹੀ ਬਣਾਏ ਸਭੇ ਕੜੇ-ਕਾਨੂੰਨ ਛਿੱਕੇ ਉਤੇ ਟੰਗ ਕੇ ਕਦੀ ਵੀ ਸਰਕਾਰੀ ਤੌਰ ਉਤੇ ਉਹਨਾਂ ਦਾ ਥਹੁ-ਪਤਾ ਉਹਨਾਂ ਦੇ ਪਰਿਵਾਰ ਤੱਕ ਨੂੰ ਵੀ ਨਾ ਦੱਸਿਆ ਗਿਆ। ਇਸ ਸੂਰਤ ਵਿਚ ਕਿਸੇ ਚਿੱਠੀ-ਪੱਤਰ ਜਾਂ ਮੇਲ-ਮੁਲਾਕਾਤ ਦੀ ਆਗਿਆ ਦਾ ਤਾਂ ਸਵਾਲ ਹੀ ਨਹੀਂ ਸੀ ਉਠਦਾ। ਇਹ ਉਹਨਾਂ ਦੇ ਸਿਦਕੀ ਅਨੁਆਈਆਂ ਦੇ ਜਤਨ ਸਨ ਕਿ ਉਹ ਕਦੀ-ਨਾ-ਕਦੀ ਅਤੇ ਕਿਵੇਂ-ਨਾ-ਕਿਵੇਂ ਉਹਨਾਂ ਦੀ ਸੋਅ ਲੈ ਲੈਂਦੇ ਰਹੇ।

ਲੋਕ-ਹਿਤ, ਕੁਰਬਾਨੀਆਂ ਅਤੇ ਸ਼ਹੀਦੀਆਂ ਦੀ ਅਟੁੱਟ ਲੜੀ ਵਰਗੇ ਸਿੱਖ ਇਹਿਤਾਸ ਵਿਚ ਸਤਿਗੁਰੂ ਰਾਮ ਸਿੰਘ ਜੀ ਦਾ ਅਦੁਤੀ ਜੀਵਨ-ਸੰਘਰਸ਼ ਵੱਡੀ ਪ੍ਰੇਰਨਾ ਦਾ ਸੋਮਾ ਹੈ। ਸਾਡੇ ਸਮੇਂ ਵਿਚ ਇਸ ਸੰਘਰਸ਼ਮਈ ਜੀਵਨ ਤੋਂ ਮਿਲਦਾ ਪ੍ਰਮੁੱਖ ਸਬਕ ਇਹੋ ਹੈ ਕਿ ਇਤਿਹਾਸ ਵਿਚ ਜਦੋਂ ਕਦੀ ਵੀ ਰਾਜੇ ਸ਼ੀਂਹ ਅਤੇ ਮੁਕੱਦਮ ਕੁੱਤੇ ਬਣਨ, 'ਅਤਿ-ਨੀਚਾਂ' ਦਾ ਸਾਥ ਦਿੰਦਿਆਂ ਲੋਕ-ਹਿਤ ਦੀ ਵਿਚਾਰਧਾਰਾ ਉਤੇ ਡਟਣਾ ਹੀ ਸੱਚਾ ਧਰਮ ਹੈ।

ਸੰਪਰਕ: 8076363058



# ਆਜ਼ਾਦੀ ਸੰਗਰਾਮ ਵਿੱਚ ਪੰਜਾਬ ਅਤੇ ਸਤਿਗੁਰੂ ਰਾਮ ਸਿੰਘ

**-ਸੁਵਰਨ ਸਿੰਘ ਵਿਰਕ**

14-15 ਅਗਸਤ 1947 ਦੀ ਵਿਚਕਾਰਲੀ ਅੱਧੀ ਰਾਤ ਜਦੋਂ ਸਾਰਾ ਸੰਸਾਰ ਘੂਕ ਸੁੱਤਾ ਪਿਆ ਸੀ ਤਾਂ ਪੰਡਿਤ ਜਵਾਹਰ ਲਾਲ ਨਹਿਰੂ ਦੇ ਸ਼ਬਦਾਂ ਵਿੱਚ, ਭਾਰਤ ਦੇ ਲੋਕ, ਸਦੀਆਂ ਦੀ ਗੂਹੜੀ ਨੀਂਦਰ ਤੋਂ ਤਕਦੀਰ ਨਾਲ ਅੱਖ ਮਟੱਕਾ ਕਰਨ ਵਾਸਤੇ ਜਾਗ ਚੁੱਕੇ ਸਨ। ਕੌਮਾਂ ਦੀਆਂ ਜ਼ਿੰਦਗੀਆਂ ਵਿੱਚ ਅਜਿਹੀ ਸੁਲੱਖਣੀ ਘੜੀ, ਕਦੇ ਕਦਾਈਂ ਹੀ ਆਉਂਦੀ ਹੈ। ਇਸੇ ਸਮੇਂ ਵਾਇਸਰੀਗਲ (ਰਾਸ਼ਟਰਪਤੀ) ਭਵਨ ਤੋਂ ਯੂਨੀਅਨ ਜੈਕ ਉਤਾਰਿਆ ਗਿਆ ਅਤੇ ਭਾਰਤ ਦੀ ਪ੍ਰਭੂ ਸੱਤਾ ਦਾ ਚਿੰਨ੍ਹ, ਕੌਮੀ ਝੰਡਾ ਤਿਰੰਗਾ, ਝੂਲਾ ਦਿੱਤਾ ਗਿਆ। ਦੇਸ਼ ਇਸ ਘਟਨਾ ਦੇ 75 ਮਾਣ ਮੱਤੇ ਵਰ੍ਹੇ ਪੂਰੇ ਕਰਨ ਤੇ ਆਜ਼ਾਦੀ ਦਾ ਅੰਮ੍ਰਿਤ ਮਹਾਂ ਉਤਸਵ ਮਨਾ ਰਿਹਾ ਹੈ। ਅੱਜ ਜਦੋਂ ਅਸੀਂ ਆਪਣੀ ਆਜ਼ਾਦੀ ਦੀ ਹੀਰਕ ਜੈਅੰਤੀ ਮਨਾ ਰਹੇ ਹਾਂ ਤਾਂ ਆਜ਼ਾਦੀ ਦੀ ਇਸ ਸ਼ਮਾਂ ਨੂੰ ਬਲਦਾ ਰੱਖਣ ਲਈ, ਆਪਣੀ ਸ਼ਾਹ ਰਗ ਦਾ ਖ਼ੂਨ ਤੇਲ ਦੀ ਥਾਂ ਤੇ ਪਾਉਣ ਵਾਲਿਆਂ ਨੂੰ ਯਾਦ ਨਾ ਕਰਨਾ, ਸਾਡੀ ਅਕ੍ਰਿਤ ਘਣਤਾ ਦਾ ਸਬੂਤ ਬਣੇਗਾ। ਆਜ਼ਾਦੀ ਦੀ ਜੰਗ ਵਿੱਚ ਜਾਨਾਂ ਵਾਰਨ ਵਾਲੇ ਸੂਰਮਿਆਂ ਦੀ ਗਿਣਤੀ ਅੰਕੜਿਆਂ ਦੀ ਮੁਥਾਜ ਨਹੀਂ। ਭਾਰਤ ਦਾ ਕੌਮੀ ਮੁਕਤੀ ਸੰਗਰਾਮ ਤਾਂ 1757 ਈ. ਦੀ ਪਲਾਸੀ ਦੀ ਲੜਾਈ ਤੋਂ ਸ਼ੁਰੂ ਹੋ ਜਾਂਦਾ ਹੈ। ਜਦੋਂ ਈਸਟ ਇੰਡੀਆ ਕੰਪਨੀ ਨਾਂ ਦੀ ਵਿਉਪਾਰਕ ਕੰਪਨੀ ਨੂੰ ਬੰਗਾਲ, ਬਿਹਾਰ ਅਤੇ ਉੜੀਸਾ ਦੇ ਦਿਵਾਨੀ ਅਧਿਕਾਰ ਮਿਲ ਗਏ ਸਨ।

ਕਿਹਾ ਜਾ ਸਕਦਾ ਹੈ ਕਿ ਭਾਰਤ ਦੀ ਗੁਲਾਮੀ ਤਾਂ ਬਾਰ੍ਹਵੀਂ ਸਦੀ ਵਿੱਚ ਮੁਸਲਮਾਨ ਹਮਲਾਵਰਾਂ ਦੇ ਦਿੱਲੀ ਦੀ ਸੱਤਾ ਤੇ ਕਾਬਜ਼ ਹੋਣ ਨਾਲ ਹੀ ਸ਼ੁਰੂ ਹੋ ਜਾਂਦੀ ਹੈ, ਜਿਵੇਂ ਅੱਜ ਕੱਲ੍ਹ ਦੇ ਸੱਤਾਧਾਰੀ 2014 ਈ. ਨੂੰ ਹੀ ਭਾਰਤ ਦੀ ਅੱਠ ਸੌ ਸਾਲ ਦੀ ਗੁਲਾਮੀ ਤੋਂ ਮੁਕਤੀ ਦਾ ਵਰ੍ਹਾ ਪਰਚਾਰਦੇ ਹਨ। ਪਰ ਇਹ ਇਤਿਹਾਸ ਦੀ ਗ਼ਲਤ ਸਮਝ ਹੈ। ਮੁਸਲਮਾਨ ਸ਼ਾਸਕ ਭਾਂਵੇਂ ਉਹ ਸੁਲਤਾਨ, ਗ਼ੁਲਾਮ, ਖ਼ਿਲਜੀ, ਤੁਗਲਕ, ਮੁਗਲ ਜਾਂ ਸੂਰੀ ਕਿਸੇ ਵੀ ਬੰਸ ਨਾਲ ਸਬੰਧਿਤ ਸਨ, ਉਹਨਾਂ ਨੇ ਭਾਰਤ ਜਿੱਤਣ ਤੋਂ ਬਾਅਦ, ਇਸ ਧਰਤੀ ਦਾ ਇਕ ਵੀ ਪੈਸਾ ਆਪਣੀਆਂ ਪੁਰਾਣੀਆਂ ਧਰਤੀਆਂ ਵੱਲ ਨਹੀਂ ਤੋਰਿਆ ਜਿਵੇਂ ਕਿ ਅੰਗਰੇਜ਼ ਵਪਾਰੀਆਂ ਨੇ ਕੀਤਾ ਸੀ। ਸਗੋਂ ਉਹਨਾਂ ਨੇ ਇਸ ਦੇਸ਼ ਦੀ ਸਾਰੀ ਉਪਜ, ਜੋ ਉਹਨਾਂ ਨੂੰ ਹਰ ਤਰ੍ਹਾਂ ਦੇ ਟੈਕਸਾਂ ਜਾਂ ਲੁੱਟਾਂ ਖੋਹਾਂ ਤੋਂ ਵੇਲੇ ਦੇ ਰਿਵਾਜ ਅਨੁਸਾਰ ਪਰਾਪਤ ਹੋਈ, ਇਸ ਦੇਸ਼ ਦੇ ਵਿਕਾਸ ਵਾਸਤੇ ਹੀ ਖਰਚੀ। ਕੱਟੜ ਮੁਗਲ ਹਾਕਮ ਔਰੰਗਜ਼ੇਬ ਦੇ ਸਮੇਂ ਦੁਨੀਆਂ ਦੇ ਅਰਥ ਚਾਰੇ ਵਿੱਚ ਭਾਰਤ ਦਾ ਹਿੱਸਾ 23 ਫੀਸਦੀ ਸੀ ਅਤੇ ਅੰਗਰੇਜ਼ਾਂ ਦੇ ਜਾਣ ਸਮੇਂ ਇਹ ਘਟ ਕੇ ਮਸਾਂ ਤਿੰਨ ਫੀਸਦੀ ਰਹਿ ਗਿਆ ਸੀ। ਇਸ ਤੋਂ ਇਲਾਵਾ ਇਸਲਾਮੀ ਹਕੂਮਤਾਂ ਦੇ ਦੌਰ ਵਿੱਚ ਕਲਾ, ਸਾਹਿਤ, ਸੰਸਕ੍ਰਿਤੀ, ਭਵਨ ਨਿਰਮਾਣ ਕਲਾ, ਬਹੁਤ ਸਾਰੇ ਸੰਸਕ੍ਰਿਤ ਗਰੰਥਾਂ ਦੇ ਫਾਰਸੀ, ਉਰਦੂ ਵਿੱਚ ਅਨੁਵਾਦ ਦਾ ਕਾਰਜ ਵੀ ਵੱਡੀ ਪੱਧਰ ਤੇ ਹੋਇਆ, ਜਿਸ ਨਾਲ ਭਾਰਤ ਦਾ ਨਾਂ ਦੁਨੀਆਂ ਵਿੱਚ ਰੋਸ਼ਨ ਹੋਇਆ। ਮੁਸਲਮਾਨ ਹਕੂਮਤਾਂ ਵਿੱਚ ਕਦੇ ਫਿਰਕੂ ਦੰਗੇ ਨਹੀਂ ਸੀ ਹੋਏ। ਪਾੜੋ ਤੇ ਰਾਜ ਕਰੋ ਦੀ ਨੀਤੀ ਤੇ ਚੱਲਦਿਆਂ, ਹਿੰਦੂ ਮੁਸਲਮਾਨਾਂ ਵਿਚਕਾਰ ਵਿੱਥ ਵਧਾ ਕੇ, ਦੰਗਿਆਂ ਦੇ ਬੀਜ ਅੰਗਰੇਜ਼ੀ ਰਾਜ ਸਮੇਂ ਹੀ ਬੀਜੇ ਗਏ।

ਅੰਗਰੇਜ਼ੀ ਅਲਮਬਰਦਾਰੀ ਹੇਠ ਆਉਣ ਵਾਲਾ ਪੰਜਾਬ, ਭਾਰਤ ਦਾ ਆਖਰੀ ਭੂ ਭਾਗ ਸੀ। ਇਸ ਨੂੰ ਹੜਪਣ ਲਈ ਕੰਪਨੀ ਸਰਕਾਰ ਨੇ ਆਪਣੀਆਂ ਕੁਟਲ ਚਾਲਾਂ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਕਾਜ ਸਮੇਂ ਹੀ ਸ਼ੁਰੂ ਕਰ ਦਿੱਤੀਆਂ ਸਨ। ਅੰਗਰੇਜ਼ ਦੇਸੀ ਰਿਆਸਤਾਂ ਨਾਲ ਸੰਧੀਆਂ ਕਰਦੇ ਵੀ ਸਨ ਅਤੇ ਆਪਣੇ ਨਾਪਾਕ ਇਰਾਦਿਆਂ ਦੀ ਪੂਰਤੀ ਲਈ ਇਹਨਾਂ ਨੂੰ ਤੋੜਦੇ ਵੀ ਸਨ। ਕਵੀ ਸ਼ਾਹ ਮੁਹੰਮਦ ਦਾ ਕਥਨ ਕਿਤਨਾ ਦਰੁਸਤ ਹੈ ਕਿ ਅੰਗਰੇਜ਼ ਉਹ ਗੁਮਾਸ਼ਤੇ ਸਨ ਜੋ ਆਪਣੀ ਖ਼ੁਦੀ ਹੰਕਾਰ ਵਿੱਚ ਹੀ ਮਸਤ ਸਨ ਅਤੇ ਭਾਰਤ ਦੇ ਧਨ ਪਦਾਰਥ ਦਾ ਵੱਧ ਤੋਂ ਵੱਧ ਸੰਗ੍ਰਹਿ ਕਰਕੇ ਵਲਾਇਤ ਭੇਜਣਾ ਉਹਨਾਂ ਦਾ ਮਕਸਦ ਹੁੰਦਾ ਸੀ। ਪੰਜਾਬ ਵਿੱਚ ਸੂਰਬੀਰ ਤੇ ਅਣਖੀਲੇ ਪੰਜਾਬੀਆਂ ਦਾ ਸੁਤੰਤਰਤਾ ਸੰਗਰਾਮ ਤਾਂ ਅੰਗਰੇਜ਼ਾਂ ਦੇ ਪੂਰੀ ਤਰ੍ਹਾਂ ਪੰਜਾਬ 'ਤੇ ਕਾਬਜ਼ ਹੋਣ ਤੋਂ ਪਹਿਲਾਂ ਹੀ, ਮਹਾਰਾਜਾ ਰਣਜੀਤ ਸਿੰਘ ਦੇ ਵਾਰਸਾਂ ਦੇ ਰਾਜ ਕਾਲ (1839-49) ਤੋਂ

ਸ਼ੁਰੂ ਹੋ ਚੁੱਕਾ ਸੀ। ਬਾਅਦ ਵਿੱਚ ਕੂਕਾ ਲਹਿਰ ਦੇ ਬਾਨੀ ਦੇ ਤੌਰ ਤੇ ਜਗਤ ਪ੍ਰਸਿੱਧ ਹੋਏ ਸਤਿਗੁਰੂ ਰਾਮ ਸਿੰਘ, ਲਾਹੌਰ ਦਰਬਾਰ ਦੇ (1837-45 ਈ.) ਸੈਨਿਕ ਰਹੇ ਸਨ। ਇਸ ਸਮੇਂ ਉਹ ਲਾਹੌਰ ਦੇ ਕੁਝ ਦਰਬਾਰੀਆਂ ਤੇ ਫ਼ੌਜਾਂ ਦੇ ਵੱਡੇ ਜਰਨੈਲਾਂ ਨੂੰ ਅੰਗਰੇਜ਼ ਸਰਕਾਰ ਨਾਲ ਨਿਜੀ ਹਿੱਤਾਂ ਲਈ ਗੁਪਤ ਸਾਜ਼ ਬਾਜ ਕਰਦਿਆਂ ਭਾਂਪ ਗਏ ਸਨ। ਇਸ ਦੇ ਵਿਰੋਧ ਸਵਰੂਪ ਆਪ ਨੇ ਖੁੱਲ੍ਹਮ ਖੁੱਲ੍ਹਾ ਕਹਿਣਾ ਸ਼ੁਰੂ ਕਰ ਦਿੱਤਾ ਕਿ ਇੱਥੇ ਹੁਣ ਅੰਗਰੇਜ਼ੀ ਵਾਜੇ ਵੱਜਣਗੇ। ਆਪ ਦਾ ਮਕਸਦ ਲਾਹੌਰ ਦਰਬਾਰ ਦੇ ਦਰਦੀਆਂ ਨੂੰ ਸਮਾਂ ਰਹਿੰਦਿਆਂ ਸੁਚੇਤ ਕਰਨਾ ਸੀ, ਪਰ ਮਾੜੀ ਸੋਚ ਵਾਲਿਆਂ ਨੇ ਮਹਾਰਾਜਾ ਸ਼ੇਰ ਸਿੰਘ ਦੇ ਕੰਨ ਭਰ ਕੇ ਆਪ ਨੂੰ ਜਿਹਲ ਵਿੱਚ ਡਕਵਾ ਦਿੱਤਾ। ਬਾਅਦ ਵਿੱਚ ਕੁਝ ਸਿਆਣੇ ਦਰਬਾਰੀਆਂ ਨੇ ਮਹਾਰਾਜਾ ਨੂੰ ਉਸਦੀ ਗ਼ਲਤੀ ਦਾ ਇਹ ਕਹਿ ਕੇ ਅਹਿਸਾਸ ਕਰਵਾਇਆ ਕਿ ਇਸ 'ਮਸਤਾਨੇ' ਦੇ ਦਰਗਾਹੀ ਬੋਲਿਆਂ ਵਿੱਚ ਕੋਈ ਗੁੱਝਾ ਭੇਦ ਹੈ ਤਾਂ ਆਪ ਨੂੰ ਰਿਹਾ ਕੀਤਾ ਗਿਆ।

ਸ਼ਿਆਮਪੁਰ (ਕਰਨਾਲ) ਦਾ ਸ੍ਰ. ਜਸਵੰਤ ਸਿੰਘ ਜੋ ਕੁਰੜੀ ਦਾ ਥਾਣੇਦਾਰ ਰਿਹਾ ਸੀ, ਭਾਈ ਭਾਗ ਸਿੰਘ ਕੁਰੀ, ਬਾਬਾ ਬਿਕਰਮ ਸਿੰਘ ਬੇਦੀ ਊਨਾ ਆਦਿ ਦੀ ਸੰਗਤ ਵਿੱਚ ਆ ਕੇ ਨਿਰੋਲ ਨਾਮ ਬਾਣੀ ਅਤੇ ਗੁਰਮਤਿ ਪਰਚਾਰ ਨੂੰ ਸਮਰਪਿਤ ਹੋ ਗਿਆ। ਉਹ ਆਖਰੀ ਸਮੇਂ ਲਾਹੌਰ ਵਿੱਚ ਲੰਮਾਂ ਸਮਾਂ ਰਹਿੰਦੇ ਰਹੇ, ਪਹਿਲਾਂ ਪੰਜਾਬ ਵਿੱਚ ਖ਼ੂਬ ਭਰਮਣ ਕਰ ਕੇ ਲੋਕਾਂ ਦੇ ਮਨਾਂ ਵਿੱਚ ਆਉਣ ਵਾਲੇ ਸਮੇਂ ਦੀ ਭਿਆਨਕ ਤਸਵੀਰ ਉੱਕਰ ਕੇ ਉਹਨਾਂ ਨੂੰ ਵਿਦੇਸ਼ੀ ਚਾਲਾਂ ਤੋਂ ਆਗਾਹ ਕਰਿਆ ਕਰਦੇ ਸਨ। ਉਹਨਾਂ ਦੇ ਅਨੇਕ ਚੇਲੇ ਸਨ ਜਿਹਨਾਂ ਵਿੱਚ ਉਹ ਖ਼ੁਦਾ ਸਿੰਘ ਦੇ ਨਾਮ ਨਾਲ ਪ੍ਰਸਿੱਧ ਹੋਏ। ਚਿੱਲੀਆਂ ਵਾਲੀ (ਗੁਜਰਾਤ) ਦੀ ਅੰਗਰੇਜ਼ ਸਿੱਖ ਲੜਾਈ ਤੋਂ ਬਾਅਦ ਉਹਨਾਂ ਨੂੰ ਸ਼ੱਕੀ ਹਾਲਾਤ ਵਿੱਚ ਵਿਚਰਦਿਆਂ ਵੇਖ ਕੇ ਅੰਗਰੇਜ਼ਾਂ ਨੇ ਗ੍ਰਿਫਤਾਰ ਕਰ ਲਿਆ ਪਰ ਕੁਝ ਸਮੇਂ ਬਾਅਦ ਸਾਧੂ ਜਾਣ ਕੇ ਛੱਡ ਦਿੱਤਾ। ਇਸ ਤੋਂ ਰਤਾ ਪਹਿਲਾਂ 1844 ਈ. ਅਪਰੈਲ ਦੇ ਮਹੀਨੇ ਹੀਰਾ ਸਿੰਘ ਡੋਗਰੇ ਦੀ ਕਮਾਨ ਹੇਠ ਗਈਆਂ ਲਾਹੌਰ ਦਰਬਾਰ ਦੀਆਂ ਫੌਜਾਂ ਦੁਆਰਾ ਸ਼ਹੀਦ ਹੋਣ ਵਾਲੇ, ਭਾਈ ਬੀਰ ਸਿੰਘ ਨੌਰੰਗਾਬਾਦੀਏ ਵੀ ਗੁਰਮਤਿ ਪਰਚਾਰ ਕਰਦੇ ਮਾਝੇ ਵਿੱਚ ਉੱਘੇ ਸਿੱਖ ਸੰਤ ਸਿਪਾਹੀ ਹੋਏ ਹਨ। ਉਹ ਵੀ ਡੋਗਰਾ ਗਰਦੀ ਅਤੇ ਅੰਗਰੇਜ਼ਾਂ ਦੀਆਂ ਕੁਟਲ ਚਾਲਾਂ ਨੂੰ ਜਾਣ ਕੇ ਕਿਹਾ ਕਰਦੇ ਸਨ– ਲਾਹੌਰ ਦਾ ਘਰ (ਸਿੱਖ ਰਾਜ) ਤਾਂ ਹੁਣ ਪੱਟਿਆ ਜਾਣਾ ਹੈ। ਫਿਰ ਮਹਾਰਾਜ ਜੀ ਸੰਤ ਖ਼ਾਲਸਾ ਭੇਜਣਗੇ, ਜਿਸ ਨੂੰ ਵੀ ਫਰੰਗੀ ਬਹੁਤ ਦੁੱਖ ਦੇਵੇਗਾ।

ਭਾਈ ਬੀਰ ਸਿੰਘ ਹੋਰਾਂ ਦੀ ਸ਼ਹਾਦਤ ਤੋਂ ਬਾਅਦ ਉਹਨਾਂ ਦੀ ਗੱਦੀ ਦੇ ਅਧਿਆਤਮਕ ਵਾਰਿਸ, ਭਾਈ ਮਹਾਰਾਜ ਸਿੰਘ ਜੀ ਹੋਏ ਹਨ। ਉਹਨਾਂ ਦਾ ਮੁੱਢਲਾ ਨਾਮ ਨਿਹਾਲ ਸਿੰਘ ਅਤੇ ਜਨਮ ਦਾ ਪਿੰਡ ਉੱਚੀ ਰੱਬੋਂ, ਜ਼ਿਲ੍ਹਾ ਲੁਧਿਆਣਾ ਸੀ। ਲੰਗਰ ਦੀ ਸੇਵਾ ਕਰਦਿਆਂ ਕਿਹਾ ਕਰਦੇ ਸਨ– "ਪਰਸ਼ਾਦਾ, ਮਹਾਰਾਜ !, ਦਾਲਾ, ਮਹਾਰਾਜ !! ਜਲ, ਮਹਾਰਾਜ !!! ਇਸ ਤੇ ਲੋਕ ਆਪ ਨੂੰ ਮਹਾਰਾਜ ਸਿੰਘ ਦੇ ਨਾਮ ਨਾਲ ਪੁਕਾਰਨ ਲੱਗ ਪਏ, ਪਹਿਲਾ ਨਾਮ ਨਿਹਾਲ ਸਿੰਘ ਤਾਂ ਵਿੱਸਰ ਹੀ ਗਿਆ। ਭਾਈ ਮਹਾਰਾਜ ਸਿੰਘ ਵੀ ਉਹਨਾਂ ਗਿਣਤੀ ਦੇ ਸਿੱਖ ਸੂਰਮਿਆਂ ਵਿੱਚੋਂ ਇਕ ਸਨ, ਜਿਹਨਾਂ ਅੰਗਰੇਜ਼ ਸਿੱਖ ਜੰਗਾਂ ਤੋਂ ਬਾਅਦ ਜਦੋਂ ਲਾਹੌਰ ਦਰਬਾਰ ਨੇ ਬੇਸ਼ਕ ਅੰਗਰੇਜ਼ਾਂ ਦੀ ਅਧੀਨਗੀ 1846 ਵਿੱਚ ਭਰੋਵਾਲ ਦੀ ਸੰਧੀ ਬਾਅਦ ਮੰਨ ਲਈ ਸੀ ਪਰ ਭਾਈ ਮਹਾਰਾਜ ਸਿੰਘ ਨੇ ਕਾਲੀ ਘੋੜੀ ਤੇ ਸੁਆਰ ਹੋ ਕੇ, ਆਪਣਾ ਖ਼ਾਲਸਈ ਪਰਚਮ ਝੁਲਾ ਕੇ, ਅੰਗਰੇਜ਼ ਸਰਕਾਰ ਵਿਰੁੱਧ ਵਿਦਰੋਹ ਦਾ ਬਿਗਲ ਵਜਾ ਦਿੱਤਾ। ਉਹਨਾਂ ਸ੍ਰ. ਚਤਰ ਸਿੰਘ ਅਟਾਰੀ ਵਾਲਾ, ਗਵਰਨਰ ਹਜ਼ਾਰਾ, ਦੀਵਾਨ ਮੂਲ ਰਾਜ, ਗਵਰਨਰ ਮੁਲਤਾਨ, ਉੱਤਰ ਪੱਛਮ ਦੇ ਪਠਾਣਾਂ ਅਤੇ ਕਾਬਲ ਦੇ ਅਮੀਰ ਆਦਿ ਨਾਲ ਇਕ ਬ੍ਰਿਟਿਸ਼ ਵਿਰੋਧੀ ਮੋਰਚਾ ਕਾਇਮ ਕਰ ਕੇ ਕੰਪਨੀ ਸਰਕਾਰ ਨਾਲ ਲੋਹਾ ਲੈਣ ਲਈ ਪਿੜ ਬੰਨ੍ਹ ਲਿਆ। ਮਾਰਚ 1849 ਵਿੱਚ ਬਹੁਤੇ ਸਿੱਖ ਸੈਨਿਕ ਤਾਂ ਆਪਣੀਆਂ ਤਲਵਾਰਾਂ, ਹੋਰ ਹਥਿਆਰ ਅਤੇ ਘੋੜੇ, ਕੰਪਨੀ ਸਰਕਾਰ ਪਾਸ ਜਮ੍ਹਾਂ ਕਰਵਾ ਕੇ– "ਰਣਜੀਤ ਸਿੰਘ ਅੱਜ ਮਰਿਆ ਹੈ'' ਅਲਾਪਦੇ ਘਰੋ ਘਰੀ ਆ ਗਏ। ਭਾਈ ਮਹਾਰਾਜ ਸਿੰਘ ਆਪਣੀਆਂ ਜੰਗੀ ਕੁਮਕਾਂ, ਅਸਤਰ ਸ਼ਸਤਰ, ਘੋੜੇ, ਊਠਾਂ, ਬੈਲਾਂ ਆਦਿ ਦਾ ਦਾਣਾ ਪੱਠਾ ਅਤੇ ਜੰਗੀ ਤਿਆਰੀ ਲਈ ਮਾਇਆ ਇਕੱਠੀ ਕਰਦਾ, ਕਦੇ ਝਨਾਂ ਦੇ ਕੰਢੇ ਵੱਲ, ਕਦੇ ਜੰਮੂ ਦੇ ਪਹਾੜਾਂ ਵਿੱਚ ਅਤੇ ਕਦੇ ਮਾਲਵੇ ਦੀਆਂ ਰੋਹੀਆਂ ਅਤੇ ਮਾਝੇ ਦੇ ਮੈਦਾਨਾਂ ਵਿੱਚ ਵਿਚਰਦਾ ਰਿਹਾ। ਉਹ ਮੁਲਤਾਨ ਤੱਕ ਵੀ ਪੁੱਜਦਾ ਹੈ, ਉੱਥੋਂ ਮੁਕਤਸਰ, ਅਨੰਦਪੁਰ ਸਾਹਿਬ, ਫਿਰ ਜੁਆਲਾ ਮੁਖੀ, ਜੰਮੂ ਹੁੰਦਾ ਪਹਾੜਾਂ ਦੇ ਰਸਤੇ ਰਾਵਲਪਿੰਡੀ ਤੱਕ ਪੁੱਜਦਾ ਹੈ। ਅੰਗਰੇਜ਼ੀ ਫੌਜ ਦੀ ਘੇਰੇਬੰਦੀ ਵਿੱਚ ਅੱਠ ਨੌਂ ਮਹੀਨੇ ਗੁਰੀਲਾ ਲੜਾਈ ਲੜਦਾ, ਦਸੰਬਰ 1849 ਵਿੱਚ ਆਦਮਪੁਰ ਦੋਆਬਾ ਵਿਖੇ ਆਪਣਿਆਂ ਦੀ ਗ਼ੱਦਾਰੀ ਕਾਰਨ ਗਰਿਫਤਾਰ ਕੀਤੇ ਗਏ। ਆਪਣੇ ਸੇਵਕ ਭਾਈ ਖੜਕ ਸਿੰਘ ਸਮੇਤ ਉਹਨਾਂ ਨੂੰ ਅੰਗਰੇਜ਼ ਸਰਕਾਰ ਨੇ ਸਿੰਘਾਪੁਰ ਜਿਹਲ ਦੀ ਇਕ ਮਹਾਂ

ਹਨੇਰੀ ਕੋਠੜੀ ਵਿੱਚ ਕੈਦ ਕਰ ਦਿੱਤਾ। ਵਡੇਰੀ ਆਰਜਾ, ਇਕਾਂਤ ਵਾਸ, ਜਿੱਥੇ ਸੂਰਜ ਦੀ ਰੋਸ਼ਨੀ ਜਾਂ ਹਵਾ ਵੀ ਨਸੀਬ ਨਾ ਹੁੰਦੀ, ਪਹਿਲਾਂ ਨੇਤਰ ਜੋਤ ਗਈ, ਫਿਰ ਕੈਂਸਰ ਨਾਲ ਖੁਰ ਖੁਰ ਕੇ ਭਾਈ ਮਹਾਰਾਜ ਸਿੰਘ ਜੀ 5 ਜੁਲਾਈ 1856 ਨੂੰ, ਇਸੇ ਕਾਲ ਕੋਠੜੀ ਵਿੱਚ ਫਰੰਗੀ ਸਰਕਾਰ ਦੇ ਸਿਰ ਆਪਣਾ ਠੀਕਰਾ ਫੋੜ ਕੇ ਅੰਤਿਮ ਫ਼ਤਹਿ ਬੁਲਾ ਗਏ। ਵੇਲੇ ਦੇ ਅੰਗਰੇਜ਼ ਹਾਕਮਾਂ ਨੇ ਉਹਨਾਂ ਦੇ ਯੁੱਧ ਕੌਸ਼ਲ, ਅਗਵਾਈ ਦੇ ਗੁਣਾਂ ਅਤੇ ਉੱਚ ਆਤਮਿਕ ਅਵਸਥਾ (ਚੜ੍ਹਦੀ ਕਲਾ) ਦੀ ਮੁਕਤ ਕੰਠ ਨਾਲ ਪਰਸੰਸਾ ਕੀਤੀ ਹੈ। ਭਾਈ ਮਹਾਰਾਜ ਸਿੰਘ ਤੇ ਇਹ ਵੀ ਦੋਸ਼ ਲਾਇਆ ਗਿਆ ਕਿ ਉਹ ਮਹਾਰਾਣੀ ਜਿੰਦ ਕੌਰ ਨਾਲ ਮਿਲ ਕੇ, ਨਾਬਾਲਿਗ, ਆਖਰੀ ਸਿੱਖ ਮਹਾਰਾਜੇ ਦਲੀਪ ਸਿੰਘ ਨੂੰ ਫਰੰਗੀਆਂ ਦੀ ਨਿਗਰਾਨੀ ਵਿੱਚੋਂ ਕੱਢ ਕੇ, ਕਿਸੇ ਸੁਰੱਖਿਅਤ ਥਾਂ ਤੇ ਪੁਚਾਉਣਾ ਚਾਹੁੰਦੇ ਸਨ ਤਾਂਕਿ ਸਿੱਖ-ਸੱਤਾ ਦੇ ਇਸ ਪ੍ਰਤੀਕ ਦੇ ਗਿਰਦੇ, ਆਜ਼ਾਦੀ ਦੀ ਲੜਾਈ, ਲਾਮਬੰਦ ਕੀਤੀ ਜਾ ਸਕੇ।

ਉਸ ਸਮੇਂ ਜਿਹੜੇ ਹੋਰ ਲਾਹੌਰ ਦਰਬਾਰ ਨਾਲ ਸਬੰਧਿਤ ਸੱਜਣਾਂ ਨੇ ਅੰਗਰੇਜ਼ੀ ਸਰਕਾਰ ਦੀ ਵਫ਼ਾਦਾਰੀ ਦਾ ਹਲਫ ਨਾ ਲੈ ਕੇ, ਅੰਗਰੇਜ਼ਾਂ ਵਿਰੁੱਧ ਜੰਗ ਛੇੜਣ ਦਾ ਸੰਕਲਪ ਕੀਤਾ ਉਹਨਾਂ ਵਿੱਚੋਂ ਦੇਸ ਬਦਰ ਜਾਂ ਨਜ਼ਰਬੰਦ ਕੀਤੇ ਗਏ ਕੁਝ ਕੁ ਹੋਰ ਮਹੱਤਵਪੂਰਨ ਨਾਵਾਂ ਨੂੰ ਵੀ ਇਉਂ ਚੇਤੇ ਕਰਨਾ ਜ਼ਰੂਰੀ ਹੈ– ਦੀਵਾਨ ਮੂਲ ਰਾਜ, ਰਣਗੜ੍ਹ ਅਟਾਰੀ ਨੇੜੇ ਦਾ ਸ੍ਰ. ਨਰਾਇਣ ਸਿੰਘ, ਰਾਜਾ ਸੰਸਾਰ ਚੰਦ ਕਾਂਗੜਾ ਦਾ ਪੋਤਰਾ, ਰਾਜਾ ਪਰਮੋਦ ਚੰਦਰ ਕਟੋਚ ਮਹਿਲ ਮੋਰੀ, ਦਾਤਾਰਪੁਰ ਦਾ ਰਾਜਾ, ਜਗਤ ਚੰਦ ਅਤੇ ਉਸ ਦਾ ਪੁੱਤਰ ਦੇਵੀ ਸਿੰਘ, ਰਾਮ ਸਿੰਘ ਨੂਰਪੁਰੀਆ, ਬੇਦੀ ਬਿਕਰਮ ਸਿੰਘ ਊਨਾ, ਅੱਛਰ ਸਿੰਘ, ਸ੍ਰ. ਚਤਰ ਸਿੰਘ ਅਟਾਰੀ ਵਾਲਾ ਤੇ ਉਸਦੇ ਤਿੰਨ ਪੁੱਤਰ, ਰਾਜਾ ਸ਼ੇਰ ਸਿੰਘ, ਸ੍ਰ. ਗੁਲਾਬ ਸਿੰਘ ਅਤੇ ਬਿਸ਼ਨ ਸਿੰਘ, ਸ੍ਰ. ਲਾਲ ਸਿੰਘ ਅਤੇ ਮਹਿਤਾਬ ਸਿੰਘ ਮੋਰਾਰੀਆ, ਦੀਵਾਨ ਹਾਕਮ ਰਾਇ ਅਤੇ ਉਸਦੇ ਦੋ ਪੁੱਤਰ ਕਿਸ਼ਨ ਕੁਮਾਰ ਅਤੇ ਅਰਜਨ ਸਿੰਘ। ਰਾਜਾ ਸੂਰਤ ਸਿੰਘ ਮਜੀਠੀਆ ਵੀ ਭਾਈ ਮਹਾਰਾਜ ਸਿੰਘ ਜੀ ਦਾ ਪੱਕਾ ਚੇਲਾ ਸੀ ਅਤੇ 1848-49 ਦੀਆਂ ਅੰਗਰੇਜ਼ ਸਿੱਖ ਜੰਗਾਂ ਵਿੱਚ, ਬੜੀ ਬਹਾਦੁਰੀ ਨਾਲ ਲੜਿਆ ਸੀ। ਇਸ ਕਾਰਨ ਉਸਦੀ ਤੀਹ ਹਜ਼ਾਰ ਰੁਪੈ ਸਾਲਾਨਾ ਆਮਦਨੀ ਵਾਲੀ ਭੂਮੀ ਜਗੀਰ, ਜ਼ਬਤ ਕਰ ਲਈ ਗਈ ਅਤੇ ਉਸਨੂੰ ਆਪਣੀਆਂ ਵਿਧਵਾ ਮਾਤਾਵਾਂ ਅਤੇ ਇਕ ਭੈਣ ਨਾਲ ਬਨਾਰਸ ਵਿਖੇ 300 ਰੁਪੈ ਮਾਹਵਾਰ ਦੀ ਮਾਮੂਲੀ ਪੈਨਸ਼ਨ ਦੇ ਕੇ, ਰੱਖਿਆ ਗਿਆ। 1864 ਵਿੱਚ ਉਸਨੂੰ ਪੰਜਾਬ ਪਰਤਣ ਦਿੱਤਾ ਗਿਆ ਪਰ ਉਸਦੀ ਜਾਗੀਰ ਬਹਾਲ ਨਾ ਕੀਤੀ। 1872 ਈ. ਵਿੱਚ ਜਦੋਂ ਮਹਾਰਾਜਾ ਮਹਿੰਦਰ ਸਿੰਘ ਪਟਿਆਲਾ ਤੇ ਹੋਰ ਬਹੁਤ ਸਾਰੇ ਨਾਮੀ ਸਰਦਾਰਾਂ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਪੰਜਾਬ ਤੋਂ ਬਾਹਰ ਹੀ ਕੈਦ ਰੱਖਣ ਲਈ ਇਕ ਮੰਗ ਪੱਤਰ ਤੇ ਦਸਤਖ਼ਤ ਕੀਤੇ ਤਾਂ ਰਾਜਾ ਸੂਰਤ ਸਿੰਘ ਅਜਿਹਾ ਕਰਨ ਤੋਂ ਵਿਹਰ ਗਿਆ ਸੀ। ਬ੍ਰਹਮ ਬੂਟੇ ਅੰਮ੍ਰਿਤਸਰ ਦੇ ਉਦਾਸੀ, ਧਿਆਨਪੁਰ ਦੇ ਬੈਰਾਗੀ ਤੇ ਸੇਖਵਾਂ ਦੇ ਨਿਰਮਲੇ ਸੰਤ ਨਰਾਇਣ ਸਿੰਘ ਨੇ ਵੀ ਦਸਤਖ਼ਤ ਨਹੀਂ ਕੀਤੇ ਸਨ।

12 ਅਪਰੈਲ 1857 ਈ. ਨੂੰ ਆਪਣੇ ਪਿੰਡ ਭੈਣੀ ਸਾਹਿਬ (ਲੁਧਿਆਣਾ) ਵਿਖੇ ਸਤਿਗੁਰੂ ਰਾਮ ਸਿੰਘ ਜੀ ਨੇ, ਸਿੱਖ ਪੁਨਰ ਜਾਗਰਣ ਅਤੇ ਕੌਮੀ ਆਜ਼ਾਦੀ ਹਾਸਲ ਕਰਨ ਦੇ ਦੂਹਰੇ ਮਕਸਦ ਲਈ ਨਾਮਧਾਰੀ ਸੰਤ ਖਾਲਸਾ ਦੀ ਸਥਾਪਨਾ ਕੀਤੀ। ਉਹਨਾਂ ਅਲੋਪ ਹੋ ਰਹੀ ਸਿੱਖ ਜੀਵਨ ਜਾਚ ਨੂੰ ਮੁੜ ਸੁਰਜੀਤ ਕਰਨ ਲਈ ਭਾਈ ਰਾਇ ਸਿੰਘ ਮਦੀਹਰ (ਮੁਕਤਸਰ) ਨੂੰ ਤਖਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ (ਨਾਂਦੇੜ) ਭੇਜ ਕੇ ਉੱਥੋਂ ਖਾਲਸਈ ਜੀਵਨ ਜਾਚ ਦੀ ਰਹਿਤ ਮਰਿਆਦਾ ਮੰਗਵਾ ਕੇ, ਇਸ ਨੂੰ ਮੁੜ ਪੰਜਾਬ ਵਿੱਚ ਪਰਚਾਰਿਆ। ਸਮਾਜ ਦਾ ਅੱਧ, ਔਰਤ ਜਾਤੀ ਨੂੰ, ਲੜਕੀਆਂ ਨੂੰ ਜੰਮਦਿਆਂ ਮਾਰ ਦੇਣ ਦੇ ਪਾਪ ਨੂੰ ਸਖਤੀ ਨਾਲ ਰੋਕ ਕੇ, ਅਭੈ ਦਾਨ ਦਿੱਤਾ। ਔਰਤਾਂ ਨੂੰ ਅੰਮ੍ਰਿਤ ਛਕਾ ਕੇ ਭਾਈਆਂ ਦੇ ਬਰਾਬਰ ਅਧਿਕਾਰ ਦਿੱਤਾ। ਅੰਤਰ ਜਾਤੀ, ਦਾਜ ਦਹੇਜ, ਪਰਦਾ ਪ੍ਰਥਾ ਅਤੇ ਲਗਨ, ਸ਼ਗਨ ਤੋਂ ਮੁਕਤ, ਅਨੰਦ ਮਰਿਆਦਾ ਲਾਗੂ ਕਰ ਕੇ, ਸਮਾਜ ਵਿੱਚ ਇਕ ਸਾਰਤਾ ਲਿਆਂਦੀ। ਨਸ਼ਾ ਮੁਕਤੀ ਅਤੇ ਗਰੀਬਾਂ ਦੀ ਕਰਜ਼ਾ ਮੁਕਤੀ ਦੇ ਲਈ ਆਦੇਸ਼ ਦਿੱਤੇ। ਸੂਬਾ ਪਰਣਾਲੀ ਦੀ ਸਥਾਪਨਾ ਕੀਤੀ ਜਿਸ ਵਿੱਚੋਂ ਅੰਗਰੇਜ਼ ਸਰਕਾਰ ਨੂੰ ਕੂਕਿਆਂ ਦੀ ਸਮਾਨੰਤਰ ਸਰਕਾਰ ਦੇ ਝਉਲੇ ਪੈਂਦੇ ਸਨ। ਸਤਿਗੁਰੂ ਜੀ ਨੇ ਵਿਉਪਾਰਕ ਸਰਮਾਏਦਾਰੀ ਦੇ ਨੁਮਾਇੰਦੇ ਬਸਤੀਵਾਦੀ ਹਾਕਮਾਂ ਨਾਲ ਲੜਨ ਲਈ ਲੜਾਈ ਦੇ ਨਵੇਂ ਢੰਗ ਤਰੀਕੇ ਈਜਾਦ ਕੀਤੇ। ਉਹਨਾਂ ਆਪਣੇ ਲੋਕਾਂ ਨੂੰ ਕਿਹਾ ਕਿ ਉਹ ਅੰਗਰੇਜ਼ੀ ਮਿੱਲਾਂ ਵਿੱਚੋਂ ਤਿਆਰ ਹੋ ਕੇ ਦੇਸ਼ ਦੀਆਂ ਮੰਡੀਆਂ ਵਿੱਚ ਵਿਕਣ ਆਏ ਬਰਤਾਨਵੀ ਮਾਲ ਦਾ ਮੁਕੰਮਲ ਤੌਰ ਤੇ ਬਾਈਕਾਟ ਕਰਨ। ਉਹ ਅੰਗਰੇਜ਼ ਸਰਕਾਰ ਦੁਆਰਾ ਸਿਹਤ, ਸਿੱਖਿਆ, ਨਿਆਂ ਪ੍ਰਬੰਧ ਅਤੇ ਆਉਣ ਜਾਣ ਲਈ ਬਣਾਈਆਂ ਰੇਲ ਗੱਡੀਆਂ ਅਤੇ ਪੱਕੇ ਰਸਤਿਆਂ, ਸੜਕਾਂ ਦੀ ਵੀ ਬਿਲਕੁਲ ਵਰਤੋਂ ਨਾ ਕਰਨ। ਕੂਕਿਆਂ ਦੇ ਬਾਈਕਾਟ ਦੀ ਉੱਚੀ ਮਿਸਾਲ ਇਹ ਵੀ ਹੈ ਕਿ ਉਹ ਅੰਗਰੇਜ਼ਾਂ ਦੁਆਰਾ ਕੱਢੀਆਂ ਨਹਿਰਾਂ ਦੀਆਂ ਪਟੜੀਆਂ ਤੇ

ਸਫ਼ਰ ਕਰਨ ਅਤੇ ਇਹਨਾਂ ਕਿਨਾਰੇ ਉੱਗੇ ਰੁੱਖਾਂ ਦੀ ਛਾਂਵੇ ਬੈਠਣ ਜਾਂ ਇਹਨਾਂ ਤੋਂ ਦਾਤਣ ਲਾਹ ਕੇ ਕਰਨ ਤੋਂ ਵੀ ਇਨਕਾਰੀ ਸਨ।

ਸਤਿਗੁਰੂ ਰਾਮ ਸਿੰਘ ਜੀ ਨੇ ਭੈਣੀ ਸਾਹਿਬ ਵਿਖੇ ਹੀ ਵਿਸ਼ਵ ਸ਼ਾਂਤੀ ਦਾ ਪਰਤੀਕ ਇਕ ਸਫੈਦ ਪਰਚਮ ਵੀ ਸਰਬਲੋਹ ਦੇ ਖੰਡੇ ਵਾਲੇ ਬਾਂਸ ਤੇ ਝੁਲਾ ਕੇ, ਵੈਸਾਖੀ 1857 ਈ. ਤੋਂ ਹੀ ਆਪਣੀ ਪ੍ਰਭੂ ਸੱਤਾ ਦਾ ਐਲਾਨ ਕਰ ਦਿੱਤਾ ਸੀ। ਉਹਨਾਂ ਦੇ ਝੰਡੇ ਥੱਲੇ ਪਿੰਡਾਂ ਦੇ ਕਿਰਤੀ, ਕਾਮੇ, ਦਸਤਕਾਰ, ਮਿਹਨਤਕਸ਼ ਲੋਕ, ਲਾਹੌਰ ਦਰਬਾਰ ਦੇ ਜਾਂ ਅੰਗਰੇਜ਼ ਸਰਕਾਰ ਦੇ ਵੀ ਪੂਰਵ ਸੈਨਿਕ ਜਾਂ ਪੁਲੀਸ ਵਿੱਚ ਰਹਿ ਚੁੱਕੇ ਲੋਕ, ਦੇਸ਼ ਦੀਆਂ ਧਾਰਮਿਕ ਸੰਸਥਾਵਾਂ, ਉਦਾਸੀ, ਨਾਂਗੇ, ਨਿਰਮਲੇ, ਨਿਹੰਗ ਸਿੰਘ, ਬੈਰਾਗੀ, ਗੁਲਾਬ ਦਾਸੀਏ, ਅੱਡਣ ਸ਼ਾਹੀਏ ਜਾਂ ਸੇਵਾ ਪੰਥੀ ਇਤਿਆਦਿਕ ਨਾਲ ਜੁੜੇ ਹੋਏ ਲੋਕ, ਭਾਰੀ ਗਿਣਤੀ ਵਿੱਚ ਇਕੱਠੇ ਹੋਣੇ ਸ਼ੁਰੂ ਹੋ ਗਏ। ਕੂਕਾ ਲਹਿਰ, ਧਾਰਮਿਕ ਆਵਰਨ ਵਿੱਚ ਲਿਪਟੀ ਹੋਈ, ਅੰਗਰੇਜ਼ ਬਸਤੀਵਾਦ, ਸਾਮੰਤਵਾਦ ਅਤੇ ਪੁਜਾਰੀ ਪੁਰੋਹਿਤਵਾਦ ਵਿਰੋਧੀ, ਅਟਕ ਤੋਂ ਜਮਨਾ ਨਦੀ ਦੇ ਖੇਤਰ ਵਿੱਚ ਫੈਲੀ ਹੋਈ, ਇਕ ਵਿਸ਼ਾਲ ਲੋਕ ਲਹਿਰ ਸੀ। ਧਾਰਮਿਕ ਰੰਗ ਵਿੱਚ ਰੰਗੇ ਸਿਆਸੀ ਚੇਤਨਾ ਵਾਲੇ ਕੂਕਾ ਅੰਦੋਲਨ ਤੋਂ ਅੰਗਰੇਜ਼ ਸਰਕਾਰ ਇਸ ਕਦਰ ਉਹਨਾਂ ਦੀ ਵਧਦੀ ਲੋਕਪ੍ਰਿਅਤਾ ਤੋਂ ਬੁਖਲਾਈ ਕਿ ਉਸ ਨੇ 1863 ਈ. ਦੀ ਜੁਲਾਈ ਤੋਂ 1866 ਤੱਕ, ਸਤਿਗੁਰੂ ਰਾਮ ਸਿੰਘ ਜੀ ਨੂੰ ਕੂਕਾ ਕੇਂਦਰ ਭੈਣੀ ਸਾਹਿਬ ਵਿੱਚ ਹੀ ਨਜ਼ਰਬੰਦ ਰੱਖਿਆ। ਇਸ ਦੌਰਾਨ, ਕੂਕਿਆਂ ਨੇ ਆਪਣਾ ਗੁੱਸਾ ਆਸਥਾ ਦੇ ਪੁਰਾਨੇ ਕੇਂਦਰਾਂ, ਮੜ੍ਹੀਆਂ ਮਸਾਣਾਂ, ਕਬਰਾਂ, ਮੱਠਾਂ, ਦਰਗਾਹਾਂ ਅਤੇ ਗੁੱਗੇ ਦੀਆਂ ਮਾੜੀਆਂ, ਮਾਤਾ ਅਤੇ ਭੈਰੋਂ ਦੇ ਥਾਨਾਂ ਨੂੰ ਭੰਨ ਤੋੜ ਕੇ ਕੱਢਿਆ। ਇਸ ਲਈ ਪੰਜਾਬ ਭਰ ਦੇ ਕੂਕਿਆਂ ਤੇ ਮੁਕੱਦਮੇ ਚਲਾ ਕੇ ਉਹਨਾਂ ਨੂੰ 6-6 ਮਹੀਨੇ ਜਾਂ ਵਧ ਦੀ ਕੈਦ ਅਤੇ ਭਾਰੀ ਜ਼ੁਰਮਾਨੇ ਵੀ ਕੀਤੇ ਗਏ। ਇਹ ਵੀ ਕੂਕਿਆਂ ਦਾ ਕਾਬਿਜ ਧਾਰਮਿਕ ਅਤੇ ਸਿਆਸੀ ਸੱਤਾ ਦਾ ਵਿਰੋਧ ਸੀ।

ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿੱਚ ਜਾਂ ਇਸ ਤੋਂ ਪਹਿਲਾਂ ਸਿੱਖ ਮਿਸਲਾਂ ਦੇ ਰਾਜ ਸਮੇਂ ਕੋਈ 80-85 ਵਰ੍ਹਿਆਂ ਤੋਂ ਪੰਜਾਬ ਦਾ ਇਸਲਾਮੀ ਭਾਈਚਾਰਾ ਵੀ ਆਪਣੇ ਗੁਆਂਢੀ ਹਿੰਦੂ ਸਿੱਖਾਂ ਦੀ ਹਮਦਰਦੀ ਵਜੋਂ ਗਊ ਮਾਸ ਖਾਣਾ ਛੱਡ ਚੁੱਕਾ ਸੀ। ਗਊ ਹੱਤਿਆ ਤੇ ਮੁਕੰਮਲ ਪਾਬੰਦੀ ਸੀ ਸਾਰੇ ਪੰਜਾਬ ਵਿੱਚ। 29 ਮਾਰਚ 1849 ਨੂੰ ਅੰਗਰੇਜ਼ ਪੰਜਾਬ ਤੇ ਮੁਕੰਮਲ ਤੌਰ ਤੇ ਕਾਬਿਜ ਹੋਏ। ਮਈ 1849 ਵਿੱਚ ਅੰਮ੍ਰਿਤਸਰ ਵਿੱਚ ਜੋ ਸਿੱਖਾਂ ਦਾ ਪਵਿੱਤਰ ਸ਼ਹਿਰ ਹੈ, ਅੰਗਰੇਜ਼ ਸਰਕਾਰ ਦੀ ਮਨਜ਼ੂਰੀ ਨਾਲ ਬੁੱਚੜਖਾਨੇ ਖੁੱਲ੍ਹ ਗਏ ਅਤੇ ਇਸ ਤਰ੍ਹਾਂ ਅੰਮ੍ਰਿਤਸਰ ਵਿੱਚ ਗਊ ਮਾਸ ਵਿਕਣ ਲੱਗ ਪਿਆ। ਦੱਬੀ ਸੁਰ ਵਿੱਚ ਵੀ ਅਤੇ ਮੁਖਰ ਰੂਪ ਵਿੱਚ ਵੀ ਹਿੰਦੂ ਸਿੱਖਾਂ ਵੱਲੋਂ ਇਸਦਾ ਵਿਰੋਧ ਹੋਇਆ ਪਰ ਸਰਕਾਰ ਤਾਂ ਬੁੱਚੜਖਾਨੇ ਖੋਹਲ ਕੇ ਹਿੰਦੂ-ਸਿੱਖਾਂ ਅਤੇ ਮੁਸਲਮਾਨਾਂ ਵਿੱਚ ਪਾੜਾ ਵਧਾਉਣਾ ਚਾਹੁੰਦੀ ਸੀ। ਸੰਨ 1870-71 ਆਉਂਦਿਆਂ ਤੱਕ ਤਾਂ ਹਾਲਾਤ ਇੱਥੋਂ ਤੱਕ ਵਿਗੜ ਗਏ ਕਿ ਹਰਿਮੰਦਰ ਸਾਹਿਬ ਦੇ ਨਜ਼ਦੀਕ, ਘੰਟਾ ਘਰ ਦੇ ਪਾਸ ਪਰਕਰਮਾ ਦੇ ਨੇੜੇ ਹੀ, ਗਊ ਮਾਸ ਵੇਚਣ ਦੀ ਦੁਕਾਨ ਖੁੱਲ੍ਹ ਗਈ। ਪਾਣੀ ਸਿਰ ਤੋਂ ਲੰਘਿਆ ਜਾਣ ਕੇ ਨਾਮਧਾਰੀ ਸਿੰਘਾਂ ਨੇ 14-15 ਜੂਨ 1871 ਦੀ ਵਿਚਕਾਰਲੀ ਰਾਤ ਇੱਥੇ ਬੁੱਚੜਾਂ ਦਾ ਸੰਘਾਰ ਕਰ ਕੇ, ਗਊਆਂ ਛੁਡਾਈਆਂ। ਠੀਕ ਇਕ ਮਹੀਨੇ ਬਾਅਦ ਰਾਇਕੋਟ ਦੇ ਗੁਰਦੁਆਰਾ ਟਾਹਲੀਆਣਾ ਸਾਹਿਬ ਪਾਸ ਬਣੇ ਬੁੱਚੜਖਾਨੇ ਤੇ ਵੀ ਕੂਕਿਆਂ ਨੇ ਚੰਡੀ ਖੜਕਾ ਦਿੱਤੀ। ਘਟਨਾਵਾਂ ਦੇ ਨਤੀਜਿਆਂ ਵਜੋਂ ਅੰਮ੍ਰਿਤਸਰ, ਰਾਇਕੋਟ ਅਤੇ ਲੁਧਿਆਣਾ ਵਿਖੇ ਇਸੇ ਸਾਲ 9 ਕੂਕਿਆਂ ਨੂੰ ਫਾਂਸੀ ਲਾ ਕੇ ਸ਼ਹੀਦ ਕਰ ਦਿੱਤਾ। ਕਈ ਕਾਲੇ ਪਾਣੀ ਭੇਜ ਦਿੱਤੇ। ਰਾਇਕੋਟ ਕੇਸ ਵਿੱਚ ਉਲਝਾ ਕੇ ਦੋ ਕੂਕਾ ਸੂਬੇ ਵੱਡਾ ਰਤਨ ਸਿੰਘ ਅਤੇ ਛੋਟਾ ਰਤਨ ਸਿੰਘ, ਬੇਦੋਸ਼ ਸ਼ਹੀਦ ਕਰ ਦਿੱਤੇ। ਇਹਨਾਂ ਦੇ ਗੁੱਸੇ ਵਜੋਂ ਹੀਰਾ ਸਿੰਘ ਲਹਿਣਾ ਸਿੰਘ ਦੀ ਅਗੁਆਈ ਵਿੱਚ ਕੂਕਾ ਮਸਤਾਨਾ ਦਲ ਨੇ ਪਹਿਲਾਂ ਮਲੌਂਦ ਅਤੇ ਫਿਰ ਮਲੇਰਕੋਟਲੇ ਦੀ ਰਿਆਸਤ ਤੇ ਹੱਲਾ ਬੋਲ ਕੇ ਕੁਝ ਗਊ ਘਾਤੀ ਪਾਰ ਬੁਲਾ ਦਿੱਤੇ। ਫਲਸਰੂਪ 17-18 ਜਨਵਰੀ 1872 ਨੂੰ 65 ਕੂਕੇ ਤੋਪਾਂ ਅੱਗੇ ਖੜ੍ਹੇ ਕਰ ਕੇ ਉਡਾ ਦਿੱਤੇ, ਇੱਕ ਤਲਵਾਰ ਨਾਲ ਕੱਟ ਦਿੱਤਾ। ਚਾਰ ਕਾਲੇ ਪਾਣੀ ਭੇਜੇ। ਮਲੇਰਕੋਟਲੇ ਤੇ ਹਮਲੇ ਨੂੰ ਅੰਗਰੇਜ਼ ਸਰਕਾਰ ਨੇ ਕੂਕਿਆਂ ਵੱਲੋਂ ਉਹਨਾਂ ਦੀ ਸੱਤਾ ਦੀ ਸਿੱਧੀ ਨਾਬਰੀ ਐਲਾਨਿਆ। ਪੰਜਾਬ ਦੇ ਲਾਟ ਨੇ ਭਾਰਤ ਦੇ ਗਵਰਨਰ ਜਨਰਲ ਨੂੰ ਲਿਖਿਆ ਕਿ ਜਦੋਂ ਤੱਕ ਕੂਕਾ ਸਤਿਗੁਰੂ ਰਾਮ ਸਿੰਘ ਅਤੇ ਉਹਨਾਂ ਦੇ ਖ਼ਾਸ ਸੂਬੇ ਖੁੱਲ੍ਹੇ ਫਿਰਨਗੇ, ਪੰਜਾਬ ਸਾਡੇ ਲਈ ਸੁਰੱਖਿਅਤ ਜਗ੍ਹਾ ਨਹੀਂ ਰਹੇਗਾ।

1818 ਦੇ ਬੰਗਾਲ ਰੈਗੂਲੈਸ਼ਨ ਦੀ ਧਾਰਾ ਤਿੰਨ ਹੇਠ ਸਤਿਗੁਰੂ ਰਾਮ ਸਿੰਘ, ਸੇਵਕ ਨਾਨੂੰ ਸਿੰਘ, ਸ੍ਰ. ਮੰਗਲ ਸਿੰਘ ਬਿਸ਼ਨਪੁਰਾ ਅਤੇ ਦਸ ਪ੍ਰਮੁੱਖ ਕੂਕੇ ਸੂਬਿਆਂ ਨੂੰ ਦੇਸ਼ ਬਦਰ ਕਰ ਦਿੱਤਾ। ਰੂਸ, ਨੈਪਾਲ, ਅਫਗਾਨਿਸਤਾਨ, ਅਤੇ ਕਸ਼ਮੀਰ, ਗਵਾਲੀਅਰ, ਹੈਦਰਾਬਾਦ, ਲਖਨਊ ਆਦਿ ਦੇਸੀ ਰਿਆਸਤਾਂ ਵਿੱਚ ਸਤਿਗੁਰੂ ਰਾਮ ਸਿੰਘ ਦੁਆਰਾ ਦੂਤ ਭੇਜ ਕੇ ਕੂਟਨੀਤਿਕ

ਸਬੰਧ ਬਨਾਉਣ ਨੂੰ ਵੀ ਅੰਗਰੇਜ਼ ਸਰਕਾਰ ਨੇ ਆਪਣੇ ਵਿਰੁੱਧ ਹੁੰਦੀ ਵਿਊਹ ਰਚਨਾ ਮਹਿਸੂਸ ਕੀਤਾ। ਸਰਕਾਰੀ ਰੀਕਾਰਡ ਅਨੁਸਾਰ ਰੰਗੂਨ ਵਿੱਚ 1872 ਮਾਰਚ ਵਿੱਚ ਜਲਾਵਤਨ ਕੀਤੇ ਗੁਰੂ ਰਾਮ ਸਿੰਘ, ਸਾਰੇ ਬਰਤਾਨਵੀ ਭਾਰਤ ਵਿੱਚ ਉਹਨਾਂ ਦੇ ਰਾਜ ਲਈ ਸਭ ਤੋਂ ਖ਼ਤਰਨਾਕ ਵਿਅਕਤੀ ਸਨ। ਇਸੇ ਲਈ ਗੁਰੂ ਰਾਮ ਸਿੰਘ ਜੀ ਨੂੰ ਪੰਜਾਬ ਵਿੱਚ ਆਪਣੇ ਪੈਰੋਕਾਰਾਂ ਨਾਲ ਮੇਲ ਮੁਲਾਕਾਤ ਜਾਂ ਪੱਤਰ ਵਿਹਾਰ ਦੀ ਵੀ ਆਗਿਆ ਨਹੀਂ ਸੀ। 5 ਜਾਂ ਇਸ ਤੋਂ ਵੱਧ ਕੂਕੇ ਇਕੱਠੇ ਨਹੀਂ ਹੋ ਸਕਦੇ ਸਨ ਅਤੇ ਸਾਰਾ ਕੂਕਾ ਸਮੁਦਾਇ ਬਾਗੀਆਂ ਦਾ ਫ਼ਿਰਕਾ ਐਲਾਨਿਆ ਗਿਆ। ਰੰਗੂਨ ਜਿਹਲ ਵਿੱਚੋਂ ਭੇਜੇ ਇਕ ਹੁਕਮਨਾਮੇ ਵਿੱਚ ਆਪਣੀ ਤਕਦੀਰ ਨੂੰ ਭਾਂਪਦਿਆਂ ਸਤਿਗੁਰੂ ਰਾਮ ਸਿੰਘ ਜੀ ਨੇ ਲਿਖਿਆ ਸੀ– ਸਿੱਖਾਂ ਦੀ ਪਹਿਲਾਂ ਕਿਰਪਾ ਬੀਰ ਸਿੰਘ ਤੇ ਫਿਰ ਮਹਾਰਾਜ ਸਿੰਘ ਤੇ ਅਤੇ ਹੁਣ ਮੇਰੇ ਤੇ ਹੋਈ ਹੈ। ਉਹਨਾਂ ਦਾ ਭਾਵ ਸੀ ਕਿ ਵਿਦੇਸ਼ੀ ਹਾਕਮਾਂ ਤਾਂ ਸਾਡਾ ਵਿਰੋਧ ਕਰਨਾ ਹੀ ਸੀ, ਘੱਟ ਆਪਣਿਆਂ ਨੇ ਵੀ ਨਹੀਂ ਕੀਤੀ। ਪਰ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਜਗਾਈ ਅਜ਼ਾਦੀ ਦੀ ਸ਼ਮਾਂ ਉਹਨਾਂ ਦੇ ਉੱਤਰਾ ਅਧਿਕਾਰੀਆਂ, ਸ੍ਰੀ ਗੁਰੂ ਹਰੀ ਸਿੰਘ ਅਤੇ ਸਤਿਗੁਰੂ ਪਰਤਾਪ ਸਿੰਘ ਜੀ ਨੇ ਆਪੋ ਆਪਣੇ ਸਮੇਂ ਵਿੱਚ ਰੋਸ਼ਨ ਰੱਖੀ, ਜਿਸ ਲਈ ਉਹਨਾਂ ਨੂੰ ਭਾਰੀ ਕੀਮਤ ਵੀ ਚੁਕਾਉਣੀ ਪਈ।

ਸਤਿਗੁਰੂ ਰਾਮ ਸਿੰਘ ਜੀ ਤੋਂ ਵਰੋਸਾਏ ਇਕ ਨਾਮਧਾਰੀ ਸਾਧੂ, ਸੰਤ ਕੇਸਰ ਸਿੰਘ ਮੁਹਾਵੇ ਵਾਲਿਆਂ ਦੀ ਪ੍ਰੇਰਨਾ ਨਾਲ ਹੀ ਭਕਨਾ ਪਿੰਡ ਦਾ ਇਕ ਯੁਵਕ ਸੋਹਣ ਸਿੰਘ, ਇਕ ਬਦਲਿਆ ਹੋਇਆ ਅਤੇ ਜਾਗਿਆ ਮਨੁੱਖ ਬਣ ਗਿਆ। ਇਸ ਦੇ ਜੀਵਨ ਦਾ 1896 ਈ. ਤੋਂ ਬਾਅਦ ਦਾ ਇਕ ਦਹਾਕਾ, ਭੈਣੀ ਸਾਹਿਬ ਵਿੱਚ ਜਾ ਕੇ ਗੁਰੂ ਹਰੀ ਸਿੰਘ ਜੀ ਦੇ ਪੁਲੀਸ ਨਿਗਰਾਨੀ ਹੇਠ ਦਰਸ਼ਨ ਕਰਦਿਆਂ ਅਤੇ ਨਾਮਧਾਰੀ ਸੰਗਤਾਂ ਦੇ ਮਾਝੇ ਵਿੱਚ ਜੋੜ ਮੇਲੇ ਮਨਾਂਉਂਦਿਆਂ ਬੀਤਿਆ। ਧਰਮ ਨਿਰਪੱਖਤਾ, ਸਾਂਝੀਵਾਲਤਾ ਅਤੇ ਉਦਾਰ ਜੀਵਨ ਮੁੱਲਾਂ ਦੀ ਦਾਤ ਨਾਲ ਮਾਲਾ ਮਾਲ ਇਹੋ ਸੋਹਣ ਸਿੰਘ ਭਕਨਾ ਅਮਰੀਕਾ ਵਿੱਚ ਜਾ ਕੇ, ਵੀਹਵੀਂ ਸਦੀ ਦੇ ਦੂਜੇ ਦਹਾਕੇ ਦੇ ਪਹਿਲੇ ਅੱਧ ਵਿੱਚ ਗਦਰ ਪਾਰਟੀ (ਪਰਸ਼ਾਂਤ ਮਹਾਂਸਾਗਰ ਦੇ ਤਟਵਰਤੀ ਹਿੰਦੀਆਂ ਦੀ ਸਭਾ) ਦਾ ਬਾਨੀ ਪਰਧਾਨ ਬਣਿਆ। ਇਸ ਤੋਂ ਪਹਿਲਾਂ ਉਹ 1907 ਈ. ਦੇ ਸ੍ਰ. ਅਜੀਤ ਸਿੰਘ ਅਤੇ ਲਾਲਾ ਲਾਜਪਤ ਰਾਇ ਦੁਆਰਾ ਆਰੰਭੇ ਪਗੜੀ ਸੰਭਾਲ ਜੱਟਾ ਅੰਦੋਲਨ ਤੋਂ ਵੀ ਪ੍ਰਭਾਵਿਤ ਹੋਇਆ ਸੀ। ਇਹ ਅੰਦੋਲਨ ਲਾਇਲਪੁਰ ਬਾਰ ਦੇ ਕਿਸਾਨਾਂ ਦੇ ਜ਼ਮੀਨੀ ਹੱਕਾਂ ਨੂੰ ਸੀਮਿਤ ਕਰਨ ਵਾਲੇ ਅਤੇ ਨਹਿਰੀ ਮਾਲੀਆ ਵਧਾਉਣ ਦੇ ਲਿਆਂਦੇ ਕਾਨੂੰਨਾਂ ਦੇ ਵਿਰੁੱਧ ਲੜਿਆ ਗਿਆ ਸੀ। ਅੰਦੋਲਨ ਦੇ ਦੋਹਾਂ ਨਾਇਕਾਂ ਨੂੰ ਨਜ਼ਰਬੰਦ ਕਰ ਕੇ ਉਸ ਮਾਂਡਲੇ (ਬ੍ਰਿਟਿਸ਼ ਬਰਮਾਂ) ਵਿਖੇ ਭੇਜਿਆ ਗਿਆ, ਜਿੱਥੇ ਮਸਾਂ ਚਾਰ ਕੁ ਸਾਲ ਪਹਿਲਾਂ, ਕੂਕਾ ਨਜ਼ਰਬੰਦ ਸੂਬਾ ਲੱਖਾ ਸਿੰਘ ਮਲੌਦ ਵਾਲੇ ਨੇ ਆਖਰੀ ਸਾਹ ਲਏ ਸਨ।

ਗ਼ਦਰ ਪਾਰਟੀ ਪਰਵਾਸੀ ਹਿੰਦੀਆਂ, ਜਿਹਨਾਂ ਵਿੱਚੋਂ ਜ਼ਿਆਦਾਤਰ (90 ਫੀਸਦੀ) ਪੰਜਾਬੀ ਅਤੇ ਉਹਨਾਂ ਵਿੱਚੋਂ ਵੀ ਭਾਰੀ ਬਹੁਗਿਣਤੀ ਸਿੱਖ ਸਨ, ਕਾਫੀ ਹਿੱਸਾ ਪੂਰਵ ਸੈਨਿਕਾਂ ਦਾ ਸੀ, ਉਹਨਾਂ ਨੇ ਅਮਰੀਕਾ ਤੋਂ ਪੰਜਾਬੀ, ਗੁਜਰਾਤੀ, ਉਰਦੂ ਆਦਿ ਭਾਸ਼ਾਵਾਂ ਵਿੱਚ 'ਗ਼ਦਰ' ਅਖਬਾਰ ਛਾਪ ਕੇ ਦੇਸ਼ ਦੀਆਂ ਫੌਜੀ ਛਾਉਣੀਆਂ ਵਿੱਚ ਤੇ ਅਮਰੀਕਾ ਦੇ ਹਿੰਦੀਆਂ ਦੇ ਟਿਕਾਣਿਆਂ ਤੇ ਵੰਡਿਆ। ਅਖਬਾਰ ਦਾ ਹੋਕਾ ਸੀ ਦੇਸ਼ ਵਿੱਚ ਪੁੱਜ ਕੇ ਫੌਜੀ ਛਾਉਣੀਆਂ ਵਿੱਚ ਦੇਸ਼ ਭਗਤ ਹਿੱਸੇ ਨੂੰ ਨਾਲ ਜੋੜ ਕੇ, ਹਥਿਆਰਬੰਦ ਇਨਕਲਾਬ ਦੁਆਰਾ, ਬਰਤਾਨਵੀ ਸਰਕਾਰ ਦਾ ਬਿਸਤਰਾ ਗੋਲ ਕਰਨਾ। ਪਾਰਟੀ ਦੇ ਜਨਰਲ ਸਕੱਤਰ ਲਾਲਾ ਹਰਦਿਆਲ ਦਾ ਅਨੁਮਾਨ ਸੀ ਕਿ ਸੰਸਾਰ ਜੰਗ ਛਿੜਨ ਵਾਲੀ ਹੈ, ਅੰਗਰੇਜ਼ ਵਿਰੋਧੀ ਤਾਕਤਾਂ ਨਾਲ ਮਿਲ ਕੇ, ਦੇਸ਼ ਵਿੱਚ ਬਗਾਵਤ ਦਾ ਪਰਚਾਰ ਕਰ ਕੇ, ਹਥਿਆਰਾਂ ਦੇ ਬਲ ਤੇ ਗੋਰਾ ਸ਼ਾਹੀ ਨੂੰ ਮਾਤ ਦਿਉ। ਭਾਈ ਮਹਾਰਾਜ ਸਿੰਘ ਅਤੇ ਉਸ ਤੋਂ ਰਤਾ ਬਾਅਦ 1857 ਈ. ਦੇ ਸੈਨਿਕ ਵਿਦਰੋਹ ਸਮੇਂ, ਦੇਸ਼ ਦੀਆਂ ਫਿਜ਼ਾਵਾਂ ਵਿੱਚ ਇੱਕੋ ਨਾਹਰਾ ਗੂੰਜਦਾ ਸੀ– "ਮਾਰੋ ਫਰੰਗੀ ਨੂੰ।" ਹੁਣ ਪਹਿਲੀ ਜੰਗ ਦੇ ਛਿੜਦਿਆਂ ਜਦੋਂ ਹਜ਼ਾਰਾਂ ਦੇਸ਼ ਭਗਤ ਆਪਣੀਆਂ ਵੱਡੀਆਂ ਕਮਾਈਆਂ ਨੂੰ ਲੱਤ ਮਾਰ ਕੇ, ਦੇਸ਼ ਪਰਤੇ ਸਨ, ਕਰਤਾਰ ਸਿੰਘ ਸਰਾਭਾ ਜਿਹੇ ਮੁੱਛ ਫੁੱਟ ਗੱਭਰੂ ਜਦੋਂ ਸੁੱਤੇ ਉੱਠਦੇ, ਉਹਨਾਂ ਦਾ ਪਹਿਲਾ ਬੋਲਾ ਹੁੰਦਾ– "ਮਾਰੋ ਫਰੰਗੀ ਨੂੰ।" ਦੋ ਸੌ ਤੋਂ ਵੱਧ ਸ਼ਹੀਦੀਆਂ, ਸੈਂਕੜੇ ਜਿਹਲਾਂ ਦੀਆਂ ਕਾਲ ਕੋਠੜੀਆਂ, ਕਾਲੇ ਪਾਣੀਆਂ ਦੇ ਕੁੰਭੀ ਨਰਕ ਵਿੱਚ ਜਾਨ ਤੋੜ ਮੁਸ਼ੱਕਤਾਂ ਕਰਦਿਆਂ ਜਾਨਾਂ ਵਾਰ ਗਏ, ਪਰ ਲੜਨ ਦੀ ਇੱਛਾ ਮੱਧਮ ਨਾ ਪਈ। "ਗ਼ਦਰ" ਅਖਬਾਰ ਦਾ ਨਾਮ, 1857 ਦੇ ਮਹਾਂ ਸੰਗਰਾਮ ਜਿਸ ਨੂੰ ਅੰਗਰੇਜ਼ ਸਰਕਾਰ, ਨਫ਼ਰਤ ਨਾਲ ਗ਼ਦਰ ਆਖਦੀ ਸੀ, ਉਸ ਦੀ ਯਾਦ ਤਾਜ਼ਾ ਕਰਨ ਦਾ ਸੁਚੱਜਾ ਉਪਰਾਲਾ ਸੀ। 1857 ਈ. ਦੇ ਇਸ ਮਹਾਂ ਸੰਗਰਾਮ ਵਿੱਚ ਸ੍ਰ. ਮੋਹਰ ਸਿੰਘ ਰੋਪੜ, ਅਹਿਮਦ ਖਰਲ ਅਤੇ ਮੁਰਾਦ ਫਤਿਆਣਾ ਆਦਿ ਸੂਰਮਿਆਂ ਨੇ ਪੰਜਾਬ ਦੇ ਵੱਖ ਵੱਖ

ਭਾਗਾਂ ਵਿੱਚ ਵਿਦਰੋਹ ਦਾ ਬਿਗਲ ਵਜਾ ਕੇ ਸ਼ਹੀਦੀਆਂ ਵਰ ਲਈਆਂ ਸਨ।

ਕੌਮੀ ਆਗੂਆਂ ਮਹਾਤਮਾ ਗਾਂਧੀ ਆਦਿ ਨੇ ਪਹਿਲੀ ਸੰਸਾਰ ਜੰਗ ਵਿੱਚ ਅੰਗਰੇਜ਼ਾਂ ਨੂੰ ਫੌਜੀ ਭਰਤੀ ਅਤੇ ਜੰਗੀ ਫੰਡ ਵਿੱਚ ਇਸ ਆਸ ਤੇ ਮਦਦ ਦਿੱਤੀ ਕਿ ਜੰਗ ਜਿੱਤਣ ਬਾਅਦ ਸਾਨੂੰ ਸਥਾਨਕ ਸ੍ਵੈ ਸ਼ਾਸ਼ਨ (ਹੋਮ ਰੂਲ) ਮਿਲ ਜਾਏਗਾ। ਮਿਲਿਆ ਰੌਲਟ ਐਕਟ ਜਿਸ ਨੇ ਕੂਣ-ਬੋਲਣ, ਵਿਚਾਰ-ਪ੍ਰਗਟਾਵੇ ਅਤੇ ਪ੍ਰੈੱਸ ਦੀ ਆਜ਼ਾਦੀ ਦਾ ਗਲ ਘੁੱਟਿਆ। ਇਸ ਐਕਟ ਦਾ ਦੇਸ਼ ਵਿਆਪੀ ਵਿਰੋਧ ਹੋਇਆ ਅਤੇ ਇਸੇ ਕੜੀ ਵਿੱਚ ਅੰਮ੍ਰਿਤਸਰ ਸ਼ਹਿਰ ਵਿੱਚੋਂ ਡਾ. ਸੱਤਿਆਪਾਲ ਅਤੇ ਡਾ. ਸੈਫ਼ ਉਦ ਦੀਨ ਕਿਚਲੂ ਨੂੰ ਗਰਿਫਤਾਰ ਕਰ ਕੇ, ਪਾਸੇ ਲਿਜਾ ਕੇ ਨਜ਼ਰਬੰਦ ਕਰਨ ਤੇ ਲੋਕਾਂ ਦੀ ਪੁਲੀਸ ਨਾਲ ਝੜਪ ਹੋ ਗਈ। ਦਰਜਨਾਂ ਪੁਲੀਸ ਗੋਲੀਆਂ ਦਾ ਨਿਸ਼ਾਨਾ ਬਣ ਕੇ ਮਾਰੇ ਗਏ। ਸ਼ਹਿਰ ਵਿੱਚ ਕਰਫਿਊ ਲੱਗ ਗਿਆ। ਵੈਸਾਖੀ 13 ਅਪਰੈਲ 1919 ਨੂੰ ਜੱਲ੍ਹਿਆਂ ਵਾਲਾ ਬਾਗ ਵਿੱਚ ਇਹਨਾਂ ਸ਼ਹੀਦਾਂ ਦੀ ਯਾਦ ਵਿੱਚ ਸਭਾ ਹੋ ਰਹੀ ਸੀ। ਬਰਗੇਡੀਅਰ ਜਨਰਲ ਡਾਇਰ ਨੇ ਬਾਗ ਦੇ ਇੱਕੋ ਇਕ ਰਸਤੇ ਤੇ ਮਸ਼ੀਨ ਗੰਨ ਬੀੜ ਕੇ ਗੋਰਖਾ ਸੈਨਿਕਾਂ ਨੂੰ ਗੋਲੀਆਂ ਵਰ੍ਹਾਉਣ ਦਾ ਹੁਕਮ ਦਿੱਤਾ। 1200 ਮਾਰੇ ਗਏ, ਹਜ਼ਾਰਾਂ ਜ਼ਖਮੀ। ਅਗਲੇ ਸਾਲ ਅੰਮ੍ਰਿਤਸਰ ਵਿੱਚ ਕਾਂਗਰਸ ਦਾ ਸਾਲਾਨਾ ਸਮਾਗਮ। ਮਹਾਤਮਾ ਗਾਂਧੀ ਨੇ ਅੰਗਰੇਜ਼ ਸਰਕਾਰ ਨਾਲ ਹਰ ਤਰ੍ਹਾਂ ਦੇ ਅਸਹਿਯੋਗ ਅਤੇ ਬਾਈਕਾਟ ਦਾ ਉਹੋ ਨਾਹਰਾ ਦਿੱਤਾ ਜੋ 65 ਸਾਲ ਪਹਿਲਾਂ ਪੰਜਾਬ ਵਾਸੀਆਂ ਸਾਂਹਵੇਂ ਗੁਰੂ ਰਾਮ ਸਿੰਘ ਜੀ ਨੇ ਰੱਖਿਆ ਸੀ। ਜੱਲ੍ਹਿਆਂ ਵਾਲੇ ਬਾਗ ਤੋਂ ਬਾਅਦ ਸਾਡਾ ਆਜ਼ਾਦੀ ਸੰਗਰਾਮ ਨਵੀਂ ਕਰਵਟ ਲੈਂਦਾ ਹੈ।

ਸਿੱਖ ਤਖਤਾਂ ਦੇ ਪੁਜਾਰੀ ਅਤੇ ਇਤਿਹਾਸਿਕ ਗੁਰਦੁਆਰਿਆਂ ਦੇ ਮਹੰਤ ਅੰਗਰੇਜ਼ ਸਰਕਾਰ ਦੁਆਰਾ ਹੀ ਥਾਪੇ ਜਾਂਦੇ ਸਨ। ਉਹਨਾਂ ਦੇ ਇਸ਼ਾਰੇ ਤੇ ਨੱਚਦਿਆਂ ਇਹਨਾਂ ਤਖਤਾਂ ਦੇ ਪੁਜਾਰੀਆਂ ਅਤੇ ਅਕਾਲ ਤਖਤ ਦੇ ਸਰਬਰਾਹਾਂ ਨੇ, ਕੂਕਾ ਲਹਿਰ, ਗ਼ਦਰ ਲਹਿਰ ਦਾ ਵਿਰੋਧ ਕੀਤਾ ਕਿ ਇਹ ਸਿੱਖ ਨਹੀਂ ਅਤੇ ਹਤਿਆਰੇ ਓਡਵਾਇਰ ਨੂੰ ਅਕਾਲ ਤਖਤ ਤੋਂ ਸਿਰੋਪੇ ਦੁਆਏ। ਉਦੋਂ ਓਡਵਾਇਰ ਪੰਜਾਬ ਦਾ ਲਾਟ ਸੀ। ਸਿੱਖਾਂ ਵਿੱਚ ਇਸ ਪਰਬੰਧ ਖਿਲਾਫ ਲਾਵਾ ਫੁੱਟ ਰਿਹਾ ਸੀ। ਨਤੀਜੇ ਵਜੋਂ ਨਨਕਾਣਾ ਸਾਹਿਬ ਵਿੱਚ ਭਾਈ ਲਛਮਣ ਸਿੰਘ ਧਾਰੋਵਾਲੀ ਅਤੇ ਦਲੀਪ ਸਿੰਘ ਸੀਹੋਵਾਲੀ ਦੀ ਅਗੁਵਾਈ ਹੇਠ, ਗੁਰਦੁਆਰਾ ਜਨਮ ਅਸਥਾਨ ਵਿਖੇ ਮੱਥਾ ਟੇਕਣ ਗਏ 150-200 ਸ਼ਰਧਾਲੂਆਂ ਦੇ ਜੱਥੇ ਨੂੰ ਮਹੰਤ ਨਰਾਇਣ ਦਾਸ ਨੇ ਬੇਰਹਿਮੀ ਨਾਲ ਕਤਲ ਕਰ ਦਿੱਤਾ। ਇਸੇ ਸਮੇਂ ਸ਼ਿਰੋਮਣੀ ਅਕਾਲੀ ਦਲ ਅਤੇ ਸ਼ਿਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹੋਂਦ ਵਿੱਚ ਆਉਂਦੀ ਹੈ। ਮਹੰਤਾਂ ਤੋਂ ਗੁਰਦੁਆਰੇ ਪੰਥਕ ਪ੍ਰਬੰਧ ਹੇਠ ਲਿਆਉਣ ਲਈ ਅਤੇ ਨਾਭਾ ਦੇ ਦੇਸ਼ ਭਗਤ ਰਾਜਾ ਰਿਪੁਦਮਨ ਸਿੰਘ ਨੂੰ ਗੱਦੀਉਂ ਲਾਹੇ ਜਾਣ ਕਾਰਨ, ਗੁਰੂ ਕਾ ਬਾਗ ਅਤੇ ਜੈਤੋ ਦੇ ਮੋਰਚੇ, ਪਿਛਲੀ ਸਦੀ ਦੇ ਤੀਜੇ ਦਹਾਕੇ ਦੇ ਪਹਿਲੇ ਅੱਧ ਵਿੱਚ ਲੱਗੇ। ਇਹਨਾਂ ਮੋਰਚਿਆਂ ਵਿੱਚ ਸੈਂਕੜੇ ਸਿੰਘਾਂ ਨੇ ਸ਼ਹੀਦੀਆਂ ਪਾਈਆਂ, ਡਾਂਗਾਂ ਨਾਲ ਹੱਡ ਤੁੜਵਾਏ, ਜਾਇਦਾਦਾਂ ਜ਼ਬਤ ਕਰਵਾਈਆਂ। ਰੋਸ ਸਵਰੂਪ ਦੁਆਬੇ ਅਤੇ ਮਾਲਵੇ ਦੇ ਕੁਝ ਕੁ ਥਾਈਂ ਵੀ ਬੱਬਰ ਅਕਾਲੀ ਲਹਿਰ ਕਿਸ਼ਨ ਸਿੰਘ ਗੜਗੱਜ, ਕਰਮ ਸਿੰਘ ਦੌਲਤਪੁਰਾ, ਕਰਮ ਸਿੰਘ ਝਿੰਗੜ, ਦਲੀਪ ਸਿੰਘ ਧਾਮੀਆਂ, ਧੰਨਾ ਸਿੰਘ ਬਹਿਬਲਪੁਰ ਦੀ ਅਗੁਵਾਈ ਵਿੱਚ ਚੱਲੀ। ਸੰਨ 1922, 23, 24 ਦੇ ਵਰ੍ਹਿਆਂ ਵਿੱਚ ਬੱਬਰ ਅਕਾਲੀਆਂ ਨੇ ਦੁਆਬੇ ਵਿੱਚ ਸਰਕਾਰ ਦੇ ਨੱਕ 'ਚ ਦਮ ਕਰੀ ਰੱਖਿਆ। ਬੱਬਰ ਫਾਂਸੀਆਂ ਤੇ ਲਟਕ ਗਏ, ਕਾਲੇ ਪਾਣੀ ਪੁੱਜੇ ਪਰ ਆਜ਼ਾਦੀ ਦੀ ਲਾਟ ਮੱਧਮ ਨਹੀਂ ਪਈ।

ਸ਼ਹੀਦ ਭਗਤ ਸਿੰਘ ਦੀ ਹਿੰਦੁਸਤਾਨ ਸੋਸਲਿਸ਼ਟ ਰੀਪਬਲੀਕਨ ਆਰਮੀ ਦਾ ਟੀਚਾ ਅੰਗਰੇਜ਼ਾਂ ਨੂੰ ਹਥਿਆਰਬੰਦ ਇਨਕਲਾਬ ਨਾਲ ਦੇਸ਼ ਵਿੱਚੋਂ ਕੱਢ ਕੇ ਸਮਾਜਵਾਦ ਦੀ ਸਥਾਪਨਾ ਸੀ। ਭਗਤ ਸਿੰਘ ਅਤੇ ਉਹਨਾਂ ਦੇ ਦਲ ਦੇ ਸਾਥੀਆਂ ਨੇ ਸ਼ਹੀਦੀਆਂ ਪਾਈਆਂ, ਜਿਹਲਾਂ ਵਿੱਚ ਲੰਮੀਆਂ ਭੁੱਖ ਹੜਤਾਲਾਂ ਕੀਤੀਆਂ ਅਤੇ ਅਦਾਲਤੀ ਮੰਚ ਨੂੰ ਆਪਣੇ ਟੀਚੇ ਲਈ ਵਰਤਿਆ। ਫਲਸਰੂਪ 1929 ਵਿੱਚ ਲਾਹੌਰ ਕਾਂਗਰਸ ਵਿੱਚ ਪੂਰਨ ਆਜ਼ਾਦੀ ਦਾ ਮਤਾ ਪਾਸ ਹੋਇਆ। ਅਗਲੇ ਸਾਲਾਂ ਵਿੱਚ ਕਾਂਗਰਸ, ਕਿਰਤੀ ਕਿਸਾਨ ਪਾਰਟੀ, ਰਿਆਸਤੀ ਪਰਜਾ ਮੰਡਲ, ਕਮਿਊਨਿਸ਼ਟ ਪਾਰਟੀ ਦੇ ਝੰਡੇ ਹੇਠ ਅਨੇਕ ਅੰਦੋਲਨ ਲੜੇ ਗਏ। ਆਜ਼ਾਦ ਹਿੰਦ ਫੌਜ ਦਾ ਗਠਨ ਦੂਜੀ ਆਲਮੀ ਜੰਗ ਵਿੱਚ ਹੋਇਆ। ਸੁਭਾਸ਼ ਚੰਦਰ ਬੋਸ ਨੇ "ਜੈ ਹਿੰਦ" ਦਾ ਨਾਹਰਾ ਦਿੱਤਾ ਤੇ ਓੜਕ 15 ਅਗਸਤ 1947 ਨੂੰ ਦੇਸ਼ ਆਜ਼ਾਦ ਹੋ ਗਿਆ। ਪਰ ਜਦੋਂ ਤੱਕ ਸਾਂਝੀਵਾਲਤਾ, ਸਮਤਾ ਮੂਲਕ ਢਾਂਚੇ ਦੀ ਸਥਾਪਨਾ ਨਹੀਂ ਹੁੰਦੀ ਆਜ਼ਾਦੀ ਅਧੂਰੀ ਹੈ। ਤਾਂ ਹੀ ਬਾਬਾ ਸੋਹਣ ਸਿੰਘ ਭਕਨਾ ਨੇ ਕਿਹਾ ਸੀ ਜਿਹੜੀ ਆਜ਼ਾਦੀ ਸਾਨੂੰ ਸਤਿਗੁਰੂ ਰਾਮ ਸਿੰਘ ਨੇ ਦਿਵਾਈ ਸੀ, ਉਹ ਇਸ ਆਜ਼ਾਦੀ ਤੋਂ ਬਹੁਤ ਉਚੇਰੀ ਸੀ। ਉਸ ਆਜ਼ਾਦੀ ਲਈ ਲੜਣਾ ਸਾਡਾ ਮਿਸ਼ਨ ਹੈ।

ਪਿੰਡ ਤੇ ਡਾਕਘਰ: ਕਰੀਵਾਲਾ,
ਜ਼ਿਲ੍ਹਾ: ਸਿਰਸਾ-125075 (ਹਰਿਆਣਾ)
ਸੰਪਰਕ: 99963-71716



# ਵੈਰੋਕਿਆਂ ਦਾ ਪਹਿਲਾ ਆਦਮੀ

*-ਵਰਿਆਮ ਸਿੰਘ ਸੰਧੂ*

(2003 ਵਿਚ ਮੈਂ ਪੰਜਾਬ ਦੇ ਸਾਬਕਾ ਮਾਲ-ਮੰਤ੍ਰੀ ਹਰਨੇਕ ਸਿੰਘ ਘੜੂੰਆਂ ਨਾਲ ਪਾਕਿਸਤਾਨ ਗਿਆ ਸਾਂ ਤਾਂ ਅਸੀਂ ਗੁਜਰਾਂਵਾਲੇ ਤੋਂ ਘੜੂੰਏਂ ਦੇ ਦੋਸਤਾਂ ਨੂੰ ਮਿਲਣ ਲਾਹੌਰ ਗਏ। ਇਹ ਬਿਰਤਾਂਤ ਉਸ ਵੇਲੇ ਦਾ ਹੈ)

ਸਾਡਾ ਅੱਜ ਦੁਪਹਿਰ ਦਾ ਖਾਣਾ ਡਾਕਟਰ ਸਰਦਾਰ ਅਹਿਮਦ ਵੱਲੋਂ ਲਾਹੌਰ ਦੇ ਕਿਸੇ ਚਾਈਨੀਜ਼ ਰੈਸਟੋਰੈਂਟ ਵਿੱਚ ਸੀ। ਗੁਜਰਾਂਵਾਲੇ ਤੋਂ ਤੁਰਦਿਆਂ ਕਰਦਿਆਂ ਸਾਨੂੰ ਦੇਰ ਹੋ ਗਈ। ਵਾਰ ਵਾਰ ਫ਼ੋਨ ਆ ਰਹੇ ਸਨ। ਹਰਨੇਕ ਸਿੰਘ ਘੜੂੰਆਂ "ਹੁਣੇ ਪਹੁੰਚੇ ਲਓ" ਆਖ ਕੇ ਉਹਨਾਂ ਨੂੰ ਧਰਵਾਸ ਦੇ ਰਿਹਾ ਸੀ। ਉਸਦੀ ਪਤਨੀ ਅਤੇ ਬੱਚਿਆਂ ਨੇ ਰਾਹ ਵਿੱਚ ਪੈਂਦੇ ਕਸਬੇ 'ਮੁਰੀਦ ਕੇ' ਦੇ ਸ਼ੋਅ ਰੂਮ ਤੋਂ ਜੁੱਤੀਆਂ ਖ਼ਰੀਦਦਿਆਂ ਹੋਰ ਵੀ ਦੇਰ ਕਰ ਦਿੱਤੀ।

ਜਦੋਂ ਅਸੀਂ ਲਾਹੌਰ ਪਹੁੰਚੇ ਤਾਂ ਸਾਰੇ ਜਣੇ ਸਾਡੇ ਇਸਤਕਬਾਲ ਲਈ ਰੈਸਟੋਰੈਂਟ ਤੋਂ ਬਾਹਰ ਖੜ੍ਹੇ ਸਨ। ਅਸੀਂ ਦਿੱਤੇ ਟਾਈਮ ਤੋਂ ਦੋ ਢਾਈ ਘੰਟੇ ਪਛੜ ਕੇ ਪਹੁੰਚੇ ਸਾਂ। ਜ਼ਾਹਿਰ ਹੈ ਕਿ ਸਾਰੇ ਜਣੇ ਏਨੇ ਚਿਰ ਤੋਂ ਬਾਹਰ ਖਲੋਤੇ ਸਾਡੀ ਉਡੀਕ ਕਰ ਰਹੇ ਸਨ।

ਮੁੱਢਲੀ ਦੁਆ ਸਲਾਮ ਤੋਂ ਬਾਅਦ ਅਸੀਂ ਅੰਦਰ ਖਾਣੇ ਦੀ ਮੇਜ਼ ਉੱਤੇ ਜਾ ਬੈਠੇ। ਸਾਡੇ ਤੋਂ ਇਲਾਵਾ ਚੌਧਰੀ ਅਸ਼ਰਫ਼ ਅਤੇ ਡਾਕਟਰ ਸਰਦਾਰ ਅਹਿਮਦ ਦੇ ਪਰਿਵਾਰ ਦੇ ਜੀਅ ਰਲਾ ਮਿਲਾ ਕੇ ਬਾਰਾਂ ਚੌਦਾਂ ਜਣੇ ਸਨ। ਉਹ ਤਾਂ ਸਾਰੇ ਈ ਪਹਿਲਾਂ ਇੱਕ ਦੂਜੇ ਨੂੰ ਜਾਣਦੇ ਸਨ। ਸਿਰਫ਼ ਮੈਂ ਹੀ ਓਪਰਾ ਸਾਂ। ਹਰਨੇਕ ਸਿੰਘ ਘੜੂੰਆਂ ਨੇ ਹਰ ਵਾਰ ਵਾਂਗ ਇੱਥੇ ਵੀ ਮੇਰੀ ਚੰਗੇ ਸ਼ਬਦਾਂ ਵਿੱਚ ਇੱਕ ਲੇਖਕ ਵਜੋਂ ਜਾਣ ਪਛਾਣ ਕਰਵਾਈ।

ਮੇਰੇ ਸੱਜੇ ਹੱਥ ਕੁਰਸੀ 'ਤੇ ਬੈਠੇ ਡਾਕਟਰ ਸਰਦਾਰ ਅਹਿਮਦ ਨੇ ਬੜੇ ਉਤਸ਼ਾਹ ਨਾਲ ਆਖਿਆ, "ਲਓ ਜੀ! ਫ਼ਿਰ ਤਾਂ ਲਿਖਾਰੀ, ਪੁਕਾਰੀ ਤੇ ਖਿਡਾਰੀ ਇਕੱਠੇ ਹੋ ਗਏ।"

ਫ਼ਿਰ ਉਸਨੇ ਆਪ ਹੀ ਆਪਣੇ ਆਖੇ ਦੀ ਵਿਆਖਿਆ ਕੀਤੀ। "ਲਿਖਾਰੀ ਸੰਧੂ ਸਾਹਬ ਹੋ ਗਏ ਤੁਸੀਂ ਤੇ ਘੜੂੰਆਂ ਸਾਹਬ। ਤੇ ਪੁਕਾਰੀ ਹੋ ਗਏ ਤਕਰੀਰਾਂ ਕਰਨ ਵਾਲੇ ਲੀਡਰ; ਮੇਰੇ ਅਤੇ ਘੜੂੰਆਂ ਸਾਹਬ ਵਰਗੇ। ਤੇ ਖਿਡਾਰੀ ਆਪਾਂ ਉਂਜ ਬੜੇ ਵਧੀਆ ਰਹੇ ਆਂ। ਹਾਕੀ ਦੇ ਕਪਤਾਨ ਹੁੰਦੇ ਸਾਂ। ਜ਼ਿਲ੍ਹਾ ਕਿਹੜਾ ਏ ਤੁਹਾਡਾ ਸੰਧੂ ਸਾਹਬ?"

"ਸਾਡਾ ਪਿੰਡ ਸੁਰ ਸਿੰਘ ਪੁਰਾਣੇ ਜ਼ਿਲ੍ਹੇ ਲਾਹੌਰ ਦੀ ਤਹਿਸੀਲ ਕਸੂਰ ਦਾ ਹੀ ਪਿੰਡ ਸੀ, ਪਿੱਛੋਂ ਵੰਡ ਸਮੇਂ ਕਸੂਰ ਤਹਿਸੀਲ ਦੇ ਚਾਰ ਠਾਣੇ ਹਿੰਦੋਸਤਾਨ ਨੂੰ ਮਿਲ ਗਏ। ਉਹਨਾਂ ਨੂੰ ਮਿਲਾ ਕੇ ਵੱਖ਼ਰੀ ਤਹਿਸੀਲ ਪੱਟੀ ਬਣਾ ਦਿੱਤੀ ਗਈ ਹੈ। ਹੁਣ ਇਹ ਪਿੰਡ ਅੰਮ੍ਰਿਤਸਰ ਜ਼ਿਲ੍ਹੇ ਵਿੱਚ ਪੈਂਦਾ ਹੈ।"

ਸਰਦਾਰ ਅਹਿਮਦ ਦੇ ਚਿਹਰੇ ਉੱਤੇ ਚਮਕ ਆਈ। ਜਿਹੜੇ ਆਪਸ ਵਿੱਚ ਛੋਟੀਆਂ-ਛੋਟੀਆਂ ਗੱਲਾਂ ਕਰਨ ਵਿੱਚ ਰੁੱਝੇ ਹੋਏ ਸਨ, ਉਹਨਾਂ ਨੂੰ ਆਵਾਜ਼ ਦੇ ਕੇ ਕਹਿੰਦਾ, "ਲਓ ਸੁਣੋ ਬਈ! ਐਧਰ ਅੰਬਰਸਰੀਏ ਵੀ ਇਕੱਠੇ ਹੋ ਗਏ ਜੇ।"

"ਡਾਕਟਰ ਸਾਹਬ ਕਿਹੜਾ ਪਿੰਡ ਸੀ ਤੁਹਾਡਾ?"

"ਪਿੰਡ ਵੈਰੋਕੇ, ਥਾਣਾ ਲੋਪੋਕੇ, ਤਹਿਸੀਲ ਅਜਨਾਲਾ, ਜ਼ਿਲ੍ਹਾ ਅੰਮ੍ਰਿਤਸਰ! ਤੁਸੀਂ ਲਿਖਾਰੀ ਓ, ਸਰਦਾਰ ਗੁਰਬਖ਼ਸ਼ ਸਿੰਘ ਪ੍ਰੀਤਲੜੀ ਦਾ ਨਾਮ ਤਾਂ ਸੁਣਿਆ ਈ ਹੋਵੇਗਾ। ਉਹਨਾਂ ਦੇ ਵਸਾਏ ਪ੍ਰੀਤ ਨਗਰ ਦੇ ਗੁਆਂਢ ਵਿੱਚ ਸੀ ਸਾਡਾ ਪਿੰਡ। ਲੋਪੋਕੇ ਦੇ ਨੇੜੇ।"

ਐਤਕੀਂ ਜ਼ਰੂਰ ਮੇਰੇ ਚਿਹਰੇ ਤੇ ਵੀ ਲਿਸ਼ਕ ਹੋਵੇਗੀ। ਅੰਮ੍ਰਿਤਸਰ ਤੋਂ ਸਾਂਝ ਦਾ ਪਰੁੱਚਾ ਧਾਗਾ ਜਦੋਂ ਪ੍ਰੀਤ ਨਗਰ ਦੇ ਮਣਕੇ ਵਿੱਚੋਂ ਲੰਘਿਆ ਤਾਂ ਓਸ ਦੀ ਜਗਮਗਾਹਟ ਨੇ ਰੂਹ ਨੂੰ ਰੁਸ਼ਨਾਉਣਾ ਹੀ ਸੀ।

ਸਰਦਾਰ ਅਹਿਮਦ ਮੈਨੂੰ ਪ੍ਰੀਤ ਨਗਰ ਤੋਂ ਚੁੱਕ ਕੇ ਲਾਹੌਰ ਦੇ ਲਾਰੰਸ ਗਾਰਡਨ, ਜਿਸ ਨੂੰ ਅੱਜ ਕੱਲ ਬਾਗ਼-ਏ-ਜਿੱਨਾਹ ਕਿਹਾ ਜਾਂਦਾ ਹੈ, ਵਿੱਚ ਲੈ ਆਇਆ। ਦ੍ਰਿਸ਼ ਹਰਨੇਕ ਸਿੰਘ ਘੜੂੰਆਂ ਨਾਲ ਉਸਦੀ ਪਹਿਲੀ ਮਿਲਣੀ ਦਾ ਸੀ। ਸਵੇਰ ਦਾ ਵੇਲਾ ਸੀ। ਸੂਰਜ ਨੇ ਅਜੇ ਪੂਰਬ ਦੀ ਬੁੱਕਲ ਵਿੱਚੋਂ ਥੋੜ੍ਹਾ ਜਿਹਾ ਚਿਹਰਾ ਬਾਹਰ ਕੱਢ ਕੇ ਝਾਤ ਮਾਰੀ ਸੀ। ਬਾਗ਼-ਏ -ਜਿੱਨਾਹ ਵਿੱਚ ਇੱਕ ਬਣਦਾ ਤਣਦਾ ਸਰਦਾਰ ਆਪਣੇ ਵੱਲ ਤੁਰਿਆ ਆਉਂਦਾ ਵੇਖ ਕੇ ਸਰਦਾਰ ਅਹਿਮਦ ਨੇ ਕਿਹਾ, "ਸਰਦਾਰ ਜੀ, ਸਾਸਰੀਕਾਲ! ਕੀ ਹਾਲ ਚਾਲ ਨੇ? ਕਿੱਥੋਂ ਆਏ ਹੋ? ਕਿੱਥੇ ਰਹਿੰਦੇ ਹੋ?"

"ਮੇਰਾ ਨਾਮ ਹਰਨੇਕ ਸਿੰਘ ਘੜੂੰਆਂ ਹੈ। ਮੈਂ ਪੰਜਾਬ ਸਰਕਾਰ ਦਾ ਸਾਬਕਾ ਵਜ਼ੀਰ-ਏ-ਮਾਲ ਰਹਿ ਚੁੱਕਾ ਹਾਂ ਅਤੇ ਅੱਜਕੱਲ੍ਹ ਚੰਡੀਗੜ੍ਹ ਰਹਿੰਦਾ ਹਾਂ।"

"ਵਾਹ ਜੀ ਵਾਹ!" ਸਰਦਾਰ ਅਹਿਮਦ ਨੇ ਆਪਣਾ ਹੱਥ

ਗਰਮ ਜੋਸ਼ੀ ਨਾਲ ਘਡ਼ੂੰਏਂ ਨੂੰ ਮਿਲਾਇਆ ਅਤੇ ਜ਼ੋਰ ਨਾਲ ਹੱਥ ਘੁੱਟਦਿਆਂ ਹੋਇਆਂ ਖੁਸ਼ੀ ਸਾਂਝੀ ਕੀਤੀ, "ਜਨਾਬ! ਮੈਂ ਵੀ ਪੰਜਾਬ ਦਾ ਸਾਬਕਾ ਵਜ਼ੀਰ ਜੇ। ਇਸ ਵੇਲੇ ਇੱਕ ਸਾਬਕਾ ਵਜ਼ੀਰ ਦੂਜੇ ਸਾਬਕਾ ਵਜ਼ੀਰ ਨੂੰ ਮੁਖ਼ਾਤਬ ਹੋ ਰਿਹਾ ਹੈ।"

ਦੋਹਾਂ ਦੇ ਮਿਲਣ-ਚਾਅ ਵਿੱਚ ਚੜ੍ਹਦੇ ਸੂਰਜ ਦੀ ਲਾਲੀ ਘੁਲ ਗਈ।

"ਇੱਕ ਵਜ਼ੀਰ ਹੁਣ ਦੂਜੇ ਵਜ਼ੀਰ ਨੂੰ ਚਾਹ ਅਤੇ ਖਾਣੇ ਉੱਤੇ ਨਾ ਬੁਲਾਵੇ ਤਾਂ ਦੋਵਾਂ ਵਜ਼ੀਰਾਂ ਦੀ ਹੱਤਕ ਹੈ।"

ਘਡ਼ੂੰਏਂ ਨੇ ਉਸਦਾ ਚਾਹ ਅਤੇ ਖਾਣੇ ਦਾ ਸੱਦਾ ਪ੍ਰਵਾਨ ਕਰ ਲਿਆ। ਫ਼ਿਰ ਇਹਨਾਂ ਮੁਹੱਬਤੀ ਮਿਲਣੀਆਂ ਦੀ ਸ਼ੁਰੂਆਤ ਹੋ ਗਈ ਸੀ। ਹੁਣ ਜਦੋਂ ਵੀ ਘਡ਼ੂੰਆਂ ਲਾਹੌਰ ਆਉਂਦਾ, ਸਰਦਾਰ ਅਹਿਮਦ ਨੂੰ ਮਿਲੇ ਅਤੇ ਉਸਦੀ ਮਹਿਮਾਨ ਨਿਵਾਜ਼ੀ ਕਬੂਲੇ ਬਿਨਾਂ ਵਾਪਸ ਨਾ ਜਾਂਦਾ।

ਸਰਦਾਰ ਅਹਿਮਦ ਦੇ ਕਹੇ ਮੁਤਾਬਕ ਉਹ ਸਚਮੁੱਚ ਬਹੁਤ ਅੱਛਾ 'ਪੁਕਾਰੀ' ਭਾਵ ਬੁਲਾਰਾ ਸੀ। ਉਸ ਨੇ ਕੁੱਝ ਹੀ ਪਲਾਂ ਵਿੱਚ ਸਭ ਨੂੰ ਆਪਣੀ ਗੁਫ਼ਤਗੂ ਦੀ ਗ੍ਰਿਫ਼ਤ ਵਿੱਚ ਲੈ ਲਿਆ। ਹੁਣ ਤਾਂ ਬੱਸ ਮੇਰੇ ਨਿੱਕੇ ਨਿੱਕੇ ਸਵਾਲ ਸਨ ਅਤੇ ਸਰਦਾਰ ਅਹਿਮਦ ਦੇ ਤਰਲ ਤਿਲਕਦੇ ਬੋਲ। ਉਸਦੇ ਬੋਲ ਉੱਡਦੇ ਹੋਏ ਆਪਣੇ ਪਿਛੋਕੜ ਨਾਲ ਜੁੜੀਆਂ ਯਾਦਾਂ ਦੇ ਕਦੀ ਇਸ ਬਨੇਰੇ ਉੱਤੇ ਬੈਠਦੇ ਤੇ ਕਦੇ ਓਸ ਬਨੇਰੇ ਤੇ। ਉਸਦਾ ਪਿੰਡ, ਉਸਦਾ ਇਲਾਕਾ, ਜਿਹੜਾ ਉਸਦੇ ਅੰਦਰ ਬੰਦ ਕਲੀ ਵਾਂਗ, ਕਈ ਦਹਾਕਿਆਂ ਤੋਂ ਸਿਮਟਿਆ ਹੋਇਆ ਸੀ, ਉਹ ਪੂਰੇ ਜਲੌਅ ਵਿੱਚ ਖੁਸ਼ਬੂ ਖਿੰਡਾਉਂਦਾ ਖਿੜ ਉੱਠਿਆ ਸੀ। ਉਸਨੇ ਆਪਣੇ ਵੈਰੋਕੇ ਪਿੰਡ ਅਤੇ ਉਸ ਨਾਲ ਜੁੜੀਆਂ ਯਾਦਾਂ ਨੂੰ ਫ਼ਿਲਮ ਵਾਂਗ ਸਾਡੀਆਂ ਨਜ਼ਰਾਂ ਸਾਹਵੇਂ ਵਿਛਾ ਕੇ ਰੱਖ ਦਿੱਤਾ। ਪਿੰਡਾਂ ਅਤੇ ਸ਼ਹਿਰਾਂ ਦੇ ਨਕਸ਼ੇ, ਰਾਹਾਂ ਦੇ ਮੋੜ, ਬੱਸਾਂ ਦੇ ਅੱਡੇ, ਬੰਦਿਆਂ ਦੇ ਬੋਲ ਅਤੇ ਉਹਨਾਂ ਦੇ ਨਕਸ਼ ਉਸ ਨੂੰ ਅਜੇ ਕੱਲ੍ਹ ਵਾਂਗ ਯਾਦ ਸਨ। ਵੈਰੋਕੇ ਪਿੰਡ ਇੱਕ ਨਿੱਕਾ ਜਿਹਾ ਸੰਸਾਰ ਬਣ ਗਿਆ ਸੀ ਅਤੇ ਅੱਜ ਦੇ ਪਾਕਿਸਤਾਨੀ ਪੰਜਾਬ ਦਾ ਇਹ ਮੰਨਿਆ ਪ੍ਰਮੰਨਿਆ ਸ਼ਖ਼ਸ ਬਾਲਾਂ ਵਾਂਗ ਵੈਰੋਕਿਆਂ ਦੀਆਂ ਗਲੀਆਂ ਵਿੱਚ ਫ਼ਿਰ ਰਿਹਾ ਸੀ।

ਮੈਂ ਦੱਸਿਆ, "ਮੇਰੇ ਵੀ ਤਹਿਸੀਲ ਅਜਨਾਲੇ ਵਿੱਚ ਨਾਨਕੇ ਨੇ।"

"ਕਿਹੜੇ ਪਿੰਡ?"

"ਚਵਿੰਡਾ ਕਲਾਂ।"

"ਲੈ ਚਵਿੰਡਾ। ਆਹ ਆਪਣਾ ਚਵਿੰਡਾ! ਚਵਿੰਡੇ ਦੀਆਂ ਜੁੱਤੀਆਂ ਬੜੀਆਂ ਮਸ਼ਹੂਰ ਸਨ, ਤਿੱਲੇ ਵਾਲੀਆਂ। ਆਹੋ! ਅਟਾਰੀ ਤੋਂ ਅੱਗੇ ਖੱਬੇ ਹੱਥ ਰਣੀਕੇ ਰਣਗੜ੍ਹ ਵਾਲਾ ਮੋੜ ਮੁੜੀਏ, ਅੱਗੇ ਲਾਹੌਰ ਬਰਾਂਚ ਦਾ ਬਹਿੜਵਾਲ ਵਾਲਾ ਪੁਲ। ਬਹਿੜਵਾਲ ਤੋਂ ਜੇ ਨਹਿਰੇ ਨਹਿਰ ਜਾਣਾ ਹੋਵੇ ਤਾਂ ਅਗਲਾ ਪਿੰਡ ਚਵਿੰਡਾ, ਅੱਗੇ ਬਰਾੜ, ਅੱਗੇ ਕੁਹਾਲੀ ਦੇ ਘਰਾਟ। ਜੇ ਬਹਿੜਵਾਲੋਂ ਸੜਕੇ ਸੜਕ ਚੱਲੀਏ, ਅੱਗੇ ਖੱਬੇ ਹੱਥ ਵਣੀਏ ਕੇ, ਸਜੇ ਹੱਥ ਚਵਿੰਡਾ, ਅੱਗੇ ਕੁਹਾਲਾ, ਤੇ ਫ਼ਿਰ ਚੁਗਾਵੇਂ ਵਾਲਾ ਚੌਂਕ, ਚੁਗਾਵੇਂ ਤੋਂ ਸਿੱਧੀ ਸੜਕ ਅਜਨਾਲੇ ਨੂੰ, ਖੱਬੇ ਹੱਥ ਲੋਪੋਕੇ, ਪ੍ਰੀਤ ਨਗਰ, ਵੈਰੋਕੇ ਤੇ ਚੱਕ ਮਿਸ਼ਰੀ ਖਾਂ। ਚੁਗਾਵੇਂ ਵਾਲੇ ਚੌਂਕ ਤੋਂ ਸੱਜੇ ਹੱਥ ਕੁਹਾਲੀ, ਰਾਮ ਤੀਰਥ ਤੇ ਅੰਬਰਸਰ। ਰਾਮ ਤੀਰਥ ਰੋਡ ਤੇ ਅਟਾਰੀ ਰੋਡ ਦੇ ਪੁਤਲੀ ਘਰ ਤੋਂ ਅੱਗੇ ਜਾ ਮਿਲਦੇ ਤਿਕੋਣ ਦੇ ਵਿਚਕਾਰ ਥੋੜ੍ਹਾ ਪਿੱਛੇ ਕਰਕੇ ਖਾਲਸਾ ਕਾਲਜ ਦੀ ਸ਼ਾਹੀ ਇਮਾਰਤ। ਪਿੰਡੋਂ ਸਾਈਕਲ ਤੇ ਚੱਲਣਾ, ਭਾਵੇਂ ਚੁਗਾਵੇਂ ਤੋਂ ਸੱਜੇ ਹੱਥ ਹੋ ਕੇ ਅੰਮ੍ਰਿਤਸਰ ਚਲੇ ਜਾਓ ਤੇ ਭਾਵੇਂ ਸਿੱਧੇ ਰਾਮ ਤੀਰਥ ਰੋਡ ਰਾਹੀਂ। ਮੈਂ ਸਾਰਾ ਪੈਂਡਾ ਸਾਈਕਲ ਤੇ ਗਾਹਿਆ ਹੋਇਆ। ਕੀ ਘਰਿੰਡਾ, ਘਰਿੰਡੀ, ਕਾਓਂਕੇ, ਮੋਦੇ, ਧਨੋਏ, ਕੰਜਰੀ ਦਾ ਪੁਲ। ਰਾਮ ਤੀਰਥ ਦਾ ਮੇਲਾ ਵੇਖਣ ਜਾਣਾ, ਮੇਲੇ ਤੇ ਮੰਡੀ ਵੀ ਲੱਗਦੀ ਸੀ। ਰਾਮ ਤਲਾਈ ਵਿੱਚ ਵੱਟੇ ਵੁੱਟੇ ਵੀ ਮਾਰਨੇ। ਆਹਾਹਾਹਾਆਹਾ।" ਉਸਨੇ ਆਨੰਦ ਵਿੱਚ ਸਰਸ਼ਾਰ ਹੋ ਕੇ ਅੱਖਾਂ ਮੀਟ ਲਈਆਂ।

ਉਸਨੂੰ ਸਮਝ ਨਹੀਂ ਸੀ ਆਉਂਦੀ ਪਈ ਕਿ ਉਹ ਕਿਹੜੀ ਗੱਲ ਕਰੇ ਤੇ ਕਿਹੜੀ ਨਾ ਕਰੇ। ਉਹ ਉਸ ਦੌਰ ਨੂੰ, ਉਸ ਇਲਾਕੇ ਨੂੰ, ਓਸ ਮਾਹੌਲ ਨੂੰ ਮੁੱਠੀ ਵਿੱਚ ਫੜਨਾ ਚਾਹੁੰਦਾ ਸੀ। ਯਾਦਾਂ ਦੇ ਇੱਕ ਕਬੂਤਰ ਨੂੰ ਫੜਨਾ ਲੋਚਦਾ ਤਾਂ ਦੂਜਾ ਉਸਦੀ ਤਲੀ 'ਤੇ ਆ ਬੈਠਦਾ ਤੇ ਫ਼ਿਰ ਤੀਜਾ। ਉਸ ਦੇ ਅੰਦਰ 'ਗੁਟਰ-ਗੂੰ, ਗੁਟਰ-ਗੂੰ' ਹੋ ਰਹੀ ਸੀ। ਸਾਰੇ ਸਰੋਤੇ ਉਸ ਗੰਭੀਰ ਵਿਅਕਤੀ ਦੇ ਚਿਹਰੇ ਉੱਤੇ ਝਲਕ ਆਏ ਬਚਪਨ ਦੇ ਵੈਰਾਗ ਨੂੰ ਮਹਿਸੂਸ ਕਰ ਰਹੇ ਸਨ। ਉਸ ਦੇ ਬੋਲਾਂ ਵਿਚਲੇ ਉਤਸ਼ਾਹ ਨੇ ਤਾਂ ਮੈਨੂੰ ਇਹ ਦੱਸਣ ਦਾ ਮੌਕਾ ਹੀ ਨਹੀਂ ਸੀ ਦਿੱਤਾ ਕਿ ਪ੍ਰੀਤ ਨਗਰ ਅਤੇ ਪ੍ਰੀਤ ਲੜੀ ਜਾਂ ਪ੍ਰੀਤ ਪਰਿਵਾਰ ਦਾ ਮੇਰੇ ਸਮੇਤ ਪੂਰੇ ਪੰਜਾਬੀ ਪਾਠਕ ਵਰਗ ਨਾਲ ਕਿੰਨਾ ਨੇੜੇ ਦਾ ਰਿਸ਼ਤਾ ਸੀ। ਜਦੋਂ ਮੈਂ ਇਸ ਰਿਸ਼ਤੇ ਨੂੰ ਉਸ ਨਾਲ ਸਾਂਝਾ ਕਰਦਿਆਂ ਪ੍ਰੀਤ ਨਗਰ ਅਤੇ ਸਰਦਾਰ ਗੁਰਬਖ਼ਸ਼ ਸਿੰਘ ਦੀ ਕੋਈ ਚੇਤੇ ਵਿੱਚ ਵੱਸੀ ਯਾਦ ਦੱਸਣ ਲਈ ਉਸਨੂੰ ਆਖਿਆ ਤਾਂ ਉਹ ਤਾਂ ਜਿਵੇਂ ਨਸ਼ਿਆਇਆ ਹੀ ਗਿਆ।

ਉਸਨੇ ਇੱਕ ਪਲ ਲਈ ਅੱਖਾਂ ਮੀਟੀਆਂ ਅਤੇ ਹੱਥ ਉਠਾ ਕੇ ਅੱਖਾਂ ਖੋਲ੍ਹਦਿਆਂ ਆਖਿਆ, "ਆਏ-ਹਾਏ-ਹਾਏ! ਓਥੋਂ ਦੀਆਂ ਯਾਦਾਂ! ਓਸ ਵੇਲੇ ਦੀਆਂ ਯਾਦਾਂ! ਬਾਬੇ ਸ਼ਾਹ ਬਖ਼ਤਿਆਰ ਦਾ ਮੇਲਾ ਲੱਗਣਾ। ਜਿੰਨ੍ਹਾ ਦੀ ਦੁਆ ਨਾਲ ਸ਼ਾਹ ਜਹਾਨ ਦੇ ਘਰ ਬੇਟਾ ਹੋਇਆ ਸੀ। ਇਹ ਪ੍ਰੀਤ ਨਗਰ ਵਾਲਾ ਥਾਂ ਉਹਨਾਂ ਬਣਾਇਆ। ਪਿੱਛੋਂ ਇਹ ਥਾਂ ਗੁਰਬਖ਼ਸ਼ ਸਿੰਘ ਹੁਰਾਂ ਨੇ ਲੈ ਲਿਆ। ਤੁਸੀਂ ਪ੍ਰੀਤ

ਨਗਰ ਅਤੇ ਗੁਰਬਖ਼ਸ਼ ਸਿੰਘ ਹੁਰਾਂ ਦੀ ਕੀ ਪੁੱਛਦੇ ਓ? ਮੈਂ ਤਾਂ ਜੀ ਪ੍ਰੀਤ-ਪਰਿਵਾਰ ਦਾ ਬੜਾ ਨਜ਼ਦੀਕੀ ਹਿੱਸਾ ਰਿਹਾ ਹਾਂ। ਮੈਂ ਆਪਣੇ ਪਿੰਡ ਦਾ ਪਹਿਲਾ ਮੁਸਲਮਾਨ ਵਿਦਿਆਰਥੀ ਸਾਂ, ਜੋ ਪ੍ਰੀਤ ਨਗਰ ਦੇ ਐਕਟਿਵਿਟੀ ਸਕੂਲ ਵਿੱਚ ਦਾਖ਼ਲ ਹੋਇਆ।"

ਤੇ ਫ਼ਿਰ ਉਸਨੂੰ ਆਪਣੇ 'ਪਹਿਲਾ' ਹੋਣ ਨਾਲ ਜੁੜੀ ਆਪਣੀ ਸ਼ਖ਼ਸੀਅਤ ਦੇ ਹੋਰ ਪਸਾਰ ਦਿੱਸਣੇ ਸ਼ੁਰੂ ਹੋ ਗਏ।

"ਆਪਣੇ ਪਿੰਡ ਵੈਰੋਕਿਆਂ ਦੇ ਐਕਟਿਵਿਟੀ ਸਕੂਲ ਦਾ ਪਹਿਲਾ ਮੁਸਲਮਾਨ ਵਿਦਿਆਰਥੀ ਮੈਂ ਸਾਂ। ਆਪਣੇ ਪਿੰਡ ਵੈਰੋਕਿਆਂ ਦਾ ਪਹਿਲਾ ਐਮ: ਬੀ: ਬੀ: ਐੱਸ ਡਾਕਟਰ ਮੈਂ, ਆਪਣੇ ਪਿੰਡ ਵੈਰੋਕਿਆਂ ਦਾ ਪਰੋਵਿੰਸ਼ਲ ਅਸੈਂਬਲੀ ਦਾ ਦੋ ਵਾਰ ਬਣਿਆ ਪਹਿਲਾ ਮੈਂਬਰ ਮੈਂ। ਆਪਣੇ ਪਿੰਡ ਵੈਰੋਕਿਆਂ ਦਾ ਪਹਿਲਾ ਹੋਮ ਅਤੇ ਟਰਾਂਸਪੋਰਟ ਮਨਿਸਟਰ ਮੈਂ।"

ਉਹ ਆਪਣੀਆਂ ਸਾਰੀਆਂ 'ਪਹਿਲਾਂ' ਨੂੰ ਅਜੇ ਵੀ ਆਪਣੇ ਪਿੰਡ ਵੈਰੋਕਿਆਂ ਨਾਲ ਜੋੜ ਕੇ ਮਾਣ ਮੱਤਾ ਮਹਿਸੂਸ ਕਰ ਰਿਹਾ ਸੀ। ਉਹ ਕਈ ਸੂਬਾਈ ਅਤੇ ਕੇਂਦਰੀ; ਸਰਕਾਰੀ ਅਤੇ ਗ਼ੈਰ ਸਰਕਾਰੀ ਅਦਾਰਿਆਂ ਦਾ ਮੈਂਬਰ, ਵਾਈਸ ਪਰੈਜ਼ੀਡੈਂਟ ਅਤੇ ਪਰੈਜ਼ੀਡੈਂਟ ਸੀ। ਪਰ ਇਸ ਵੇਲੇ ਉਹ ਇਹ ਸਾਰਾ ਕੁੱਝ 'ਆਪ' ਨਹੀਂ ਸੀ ਸਗੋਂ ਵੈਰੋਕਿਆਂ ਦਾ 'ਪਹਿਲਾ' ਆਦਮੀ ਸੀ। ਉਹ ਸਰਦਾਰ ਅਹਿਮਦ ਹੋ ਕੇ ਵੀ ਇਸ ਵੇਲੇ 'ਵੈਰੋਕੇ' ਬਣਿਆਂ ਹੋਇਆ ਸੀ। ਆਪਣੇ ਸਾਰੇ ਮਾਨ ਸਨਮਾਨ ਨੂੰ ਉਹ 'ਵੈਰੋਕੇ' ਦੇ ਸ਼ੀਸ਼ੇ ਵਿਚੋਂ ਨਿਹਾਰ ਰਿਹਾ ਸੀ।

ਸਰਦਾਰ ਅਹਿਮਦ ਐਕਟਿਵਿਟੀ ਸਕੂਲ 'ਚੋਂ ਨਿਕਲ ਕੇ ਆਪਣੇ ਆਪੇ ਅਤੇ ਆਪਣੇ ਪਿੰਡ ਨਾਲ ਜੁੜ ਗਿਆ ਸੀ।

"ਮੇਰੀ ਜਨਮ ਤਰੀਕ 24 ਜੁਲਾਈ 1929 ਦੀ ਹੈ। ਪੰਜ ਸਾਲਾਂ ਦਾ ਸਾਂ ਜਦੋਂ ਮੇਰਾ ਅੱਬਾ ਗੁਜ਼ਰ ਗਿਆ। ਅਸੀਂ ਨੰਬਰਦਾਰ ਹੁੰਦੇ ਸਾਂ। ਮੇਰਾ ਅੰਕਲ ਜ਼ਿਲ੍ਹੇਦਾਰ ਹੁੰਦਾ ਸੀ। ਮੇਰਾ ਮਾਮਾ ਪ੍ਰੀਤ ਨਗਰ ਦੇ ਬੈਂਕ ਦਾ ਡਾਇਰੈਕਟਰ ਹੁੰਦਾ ਸੀ। ਸਾਡਾ ਦਸ ਹਜ਼ਾਰ ਰੁਪੈਆ ਬੈਂਕ ਵਿੱਚ ਰਹਿ ਗਿਆ। ਲੈਣ ਵਾਲਾ ਰਹਿੰਦਾ ਤੁਹਾਡੇ ਕੋਲੋਂ।" ਉਹ ਹੱਸਿਆ।

"ਰਾਈਂ ਬਰਾਦਰੀ ਸੀ ਸਾਡੀ। ਦੋ ਮੁਰੱਬੇ ਜ਼ਮੀਨ। ਕਿੱਕਰਾਂ ਵਾਲਾ ਖ਼ੂਹ ਸੀ ਸਾਡਾ। ਇਹ ਜ਼ਮੀਨ ਅਸੀਂ ਕਿਸੇ ਜੱਟ ਸਿੱਖ ਤੋਂ ਮੁੱਲ ਲਈ ਸੀ। ਮੈਨੂੰ ਕੁੱਝ ਨਹੀਂ ਭੁੱਲਾ। ਸਭ ਯਾਦ ਨੇ। ਸਾਧੂ ਸਿੰਘ, ਲੱਖਾ ਸਿੰਘ, ਸਾਵਣ ਸਿੰਘ, ਤੇਜੋ, ਕੁਸ਼ੱਲਿਆ, ਪ੍ਰੀਤੋ। ਆਹ, ਮੇਰੇ ਸਾਹਮਣੇ ਖਲੋਤੇ ਨੇ ਅਜੇ ਵੀ। ਸਰਦਾਰ ਗੁਰਬਖ਼ਸ਼ ਸਿੰਘ, ਨਵਤੇਜ, ਉਮਾ, ਉਰਮਿਲਾ। ਮਾਸਟਰ ਤਾਰਾ ਸਿੰਘ ਵੀ ਮੈਨੂੰ ਨਹੀਂ ਭੁੱਲਿਆ। ਪਹਿਲਾਂ ਮੈਂ ਐਕਟਿਵਿਟੀ ਸਕੂਲ ਪੜ੍ਹਿਆ। ਫ਼ਿਰ ਭੀਲੋਵਾਲ ਦੇ ਡੀ ਬੀ ਸਕੂਲ ਤੋਂ ਅੱਠਵੀਂ ਪਾਸ ਕੀਤੀ। ਜੂਨੀਅਰ, ਸੀਨੀਅਰ ਗੌਰਮੈਂਟ ਹਾਈ ਸਕੂਲ ਅਜਨਾਲੇ ਤੋਂ ਕੀਤੀ। ਵੈਰੋਕਿਆਂ ਦਾ ਪਹਿਲਾ ਮੁੰਡਾ, ਜਿਹੜਾ ਹਰੇਕ ਜਮਾਤ ਵਿੱਚ ਵਜ਼ੀਫ਼ਾ ਲੈਂਦਾ ਰਿਹਾ। ਚੌਥੀ ਤੋਂ ਐਮ: ਬੀ: ਬੀ: ਐੱਸ ਤੱਕ ਮੈਂ ਵਜ਼ੀਫ਼ਾ ਲਿਆ। ਸਾਰੀ ਉਮਰ ਜਿੰਨਾ ਚਿਰ ਪੜ੍ਹਿਆ, ਮੈਨੂੰ ਸਕਾਲਰਸ਼ਿੱਪ ਮਿਲਦਾ ਰਿਹਾ। ਹਾਕੀ ਦਾ ਖਿਡਾਰੀ ਮੈਂ ਬੜਾ ਆਹਲਾ ਸਾਂ। ਪ੍ਰੀਤ ਨਗਰ ਦੇ ਕੱਲਰਾਂ ਵਿੱਚ ਬੜੀ ਹਾਕੀ ਖੇਡੀ। ਇਹਨਾਂ ਕੱਲਰਾਂ ਵਿੱਚ ਨਵਤੇਜ ਸਿੰਘ ਵੀ ਸਾਡੇ ਨਾਲ ਹਾਕੀ ਖੇਡਦਾ ਹੁੰਦਾ ਸੀ। ਅਜਨਾਲੇ ਮੈਂ ਆਪਣੀ ਹਾਕੀ ਦੀ ਟੀਮ ਦਾ ਕਪਤਾਨ ਸਾਂ। 1944-45 ਦੀ ਗੱਲ ਹੈ। ਅਸੀਂ ਖੇਡ ਰਹੇ ਸਾਂ। ਇੱਕ ਬੰਦਾ ਡਾਂਗ ਫੜ੍ਹ ਕੇ ਆਇਆ, ਕਹਿੰਦਾ, "ਭਰਤੀ ਹੋ ਰਹੀ ਹੈ। ਆਓ ਤੁਹਾਨੂੰ ਭਰਤੀ ਕਰਵਾ ਦੇਈਏ। ਅਸੀਂ ਗਏ ਵੇਖਣ। ਮੈਂ ਤਾਂ ਭਰਤੀ ਨਾ ਹੋਇਆ, ਪਰ ਕੁੱਝ ਹੋਰ ਜਣੇ ਭਰਤੀ ਹੋ ਗਏ। ਉਹਨਾਂ ਵਿੱਚ ਜਸਤਰਵਾਲੀਏ ਪਠਾਣਾਂ ਦਾ ਮੁੰਡਾ ਵੀ ਸੀ, ਜਿਹੜਾ ਮੇਰੇ ਤੋਂ ਦੋ ਸਾਲ ਅੱਗੇ ਪੜ੍ਹਦਾ ਸੀ। ਉਹ ਭਰਤੀ ਹੋ ਗਿਆ। ਪਿੱਛੋਂ ਜਾ ਕੇ ਉਹੋ ਹੀ ਮੁੰਡਾ ਅਖ਼ਤਰ ਅਬਦੁੱਲਾ ਰਹਿਮਾਨ ਪਾਕਿਸਤਾਨ ਦਾ ਚੀਫ਼ ਆਫ਼ ਆਰਮੀ ਸਟਾਫ਼ ਵੀ ਬਣਿਆ।"

ਉਸਦੇ ਭਰੇ ਅੰਦਰ ਵਿਚੋਂ ਯਾਦਾਂ ਬੇਤਰਤੀਬੀ ਨਾਲ ਛਲਕ ਰਹੀਆਂ ਸਨ।

"ਐਕਟਿਵਿਟੀ ਸਕੂਲ ਦੀ ਕੋਈ ਯਾਦ? " ਮੈਂ ਉਸਨੂੰ ਵਾਪਸ ਪ੍ਰੀਤ ਨਗਰ ਮੋੜ ਕੇ ਲਿਆਉਣਾ ਚਾਹੁੰਦਾ ਸਾਂ।

"ਮੈਂ ਦੱਸਿਆ ਤਾਂ ਹੈ ਕਿ ਐਕਟਿਵਿਟੀ ਸਕੂਲ ਦਾ ਮੈਂ ਪਹਿਲਾ ਮੁਸਲਮਾਨ ਵਿਦਿਆਰਥੀ ਸਾਂ, ਦੂਜਾ ਮੁਸਲਮਾਨ ਵਿਦਿਆਰਥੀ ਸੀ ਮੇਰਾ ਛੋਟਾ ਭਰਾ ਮੁਹੰਮਦ ਸਾਦਿਕ। ਉਹ ਵੀ ਪ੍ਰੀਤ ਨਗਰ ਤੋਂ ਪੜ੍ਹਿਆ। ਜਦੋਂ ਮੈਂ ਪ੍ਰੀਤ ਨਗਰ ਦਾਖ਼ਲ ਹੋਇਆ ਤਾਂ ਪਿੰਡ ਵਾਲਿਆਂ ਨੇ ਕਿਹਾ ਕਿ ਇਸ ਮੁੰਡੇ ਨੂੰ ਓਥੇ ਦਾਖ਼ਲ ਕਰਾ ਕੇ ਚੰਗਾ ਨਹੀਂ ਕੀਤਾ। ਇਹ ਦਹਿਰੀਆ (ਨਾਸਤਕ ਜਾਂ ਰੱਬ ਨੂੰ ਨਾ ਮੰਨਣ ਵਾਲਾ) ਹੋ ਜਾਊ। ਪਰ ਸਾਡਾ ਪਰਿਵਾਰ ਪ੍ਰੋਗਰੈਸਿਵ ਖ਼ਿਆਲਾਂ ਦਾ ਸੀ। ਮੇਰੇ ਨਾਨਾ ਚੌਧਰੀ ਚਿਰਾਗ਼ਦੀਨ ਤਾਂ ਉਰਦੂ ਪ੍ਰੀਤਲੜੀ ਵਿੱਚ ਲਿਖਦੇ ਵੀ ਹੁੰਦੇ ਸਨ।"

"ਅਸੀਂ ਆਪਣੇ ਉਸਤਾਦਾਂ ਨੂੰ 'ਭਰਾ ਜੀ' ਕਹਿੰਦੇ ਹੁੰਦੇ ਸਾਂ।" ਉਹ ਹੱਸਦਾ ਹੈ, "ਕੋਈ ਉਸਤਾਦ ਕਿਸੇ ਨੂੰ ਮਾਰਦਾ ਤਾਂ ਬਿਲਕੁਲ ਨਹੀਂ ਸੀ, ਸਭ ਪਿਆਰ ਨਾਲ ਪੜ੍ਹਾਉਂਦੇ ਅਤੇ ਸਮਝਾਉਂਦੇ, ਪਰ ਭਰਾ ਜੀ, ਸਾਡੀ ਓਨਾ ਚਿਰ ਤੱਕ ਜਾਨ ਨਹੀਂ ਸਨ ਛੱਡਦੇ ਜਿੰਨਾ ਚਿਰ ਤੱਕ ਸਾਨੂੰ ਸਾਰੀ ਗੱਲ ਚੰਗੀ ਤਰ੍ਹਾਂ ਸਮਝ ਨਹੀਂ ਸੀ ਪੈ ਜਾਂਦੀ। ਛੁੱਟੀ ਤੋਂ ਬਾਅਦ ਵੀ ਅਸੀਂ ਜਦੋਂ ਚਾਹੀਏ, ਕਿਸੇ ਵੀ ਭਰਾ ਜੀ ਦੇ ਘਰ ਐਂ ਆ ਜਾ ਸਕਦੇ ਸਾਂ ਜਿਵੇਂ ਆਪਣੇ ਘਰ ਜਾਈਦਾ ਹੈ। ਪ੍ਰੀਤ ਨਗਰ ਵਰਗੀ ਐਜੂਕੇਸ਼ਨ ਅਤੇ ਮਾਹੌਲ ਮੈਂ ਸਾਰੀ ਦੁਨੀਆਂ ਵਿੱਚ ਕਿਤੇ ਨਹੀਂ ਵੇਖੇ। ਸਾਡੀ ਸਵੇਰ ਦੀ ਪਰੇਅਰ ਹੁੰਦੀ ਸੀ। ਜੈ ਜੈ ਜਨਨੀ

ਭਾਰਤ ਮਾਂ !ਕਸ਼ਟ-ਨਿਵਰਨੀ ਭਾਰਤ ਮਾਂ !"

"ਤੇ ਜਾਂ ਹੁੰਦੀ ਸੀ ਇਕਬਾਲ ਦੀ 'ਉੱਠੋ ਮੇਰੀ ਦੁਨੀਆਂ ਕੇ ਗਰੀਬੋਂ ਕੋ ਜਗਾ ਦੋ।' ਸਰਦਾਰ ਗੁਰਬਖ਼ਸ਼ ਸਿੰਘ ਹਫ਼ਤੇ ਵਿੱਚ ਇੱਕ ਵਾਰ ਸਕੂਲ ਦਾ ਗੇੜਾ ਮਾਰਦੇ। ਉਸਤਾਦਾਂ ਅਤੇ ਤਾਲਬ-ਇਲਮਾਂ ਨੂੰ ਬੜੇ ਪਿਆਰ ਨਾਲ ਮਿਲਦੇ। ਸਾਨੂੰ ਲੈਕਚਰ ਵੀ ਦਿੰਦੇ। ਮੈਨੂੰ ਅਜੇ ਵੀ ਯਾਦ ਹੈ ਉਹ ਸਪੇਸ ਨੂੰ 'ਵਾਯੂ-ਮੰਡਲ' ਕਹਿੰਦੇ ਹੁੰਦੇ ਸਨ। ਉਹ ਲਾਗੇ ਦੇ ਮੁਸਲਮਾਨ ਪਿੰਡਾਂ ਵਿੱਚ ਕਦੇ-ਕਦੇ ਸ਼ਾਮ ਨੂੰ ਜਾਂਦੇ ਅਤੇ ਜਾ ਕੇ ਪਿਆਰ ਦਾ ਦਰਸ ਦਿੰਦੇ। ਉਹਨਾਂ ਦੀ ਪਤਨੀ, ਜਿੰਨ੍ਹਾ ਨੂੰ ਮਾਤਾ ਜੀ ਕਹਿੰਦੇ ਸਨ, ਉਹ ਸਰੀਰ ਦੀ ਥੋੜ੍ਹੀ ਜਿਹੀ ਭਾਰੀ ਸੀ। ਪਰ ਬੜੀ ਬਣਦੀ ਤਣਦੀ, ਸੁਨੱਖੀ ਜ਼ਨਾਨੀ ਸੀ। ਉਹਨਾਂ ਦੀ ਵੱਡੀ ਧੀ ਉਮਾ, ਬਹੁਤ ਅੱਛਾ ਗਾਉਂਦੀ ਸੀ, ਨਵਤੇਜ ਹਾਕੀ ਦਾ ਬੜਾ ਵਧੀਆ ਖਿਡਾਰੀ ਸੀ। ਸਕੂਲ ਦੀ ਇਮਾਰਤ ਦੇ ਸਾਹਮਣੇ ਸੜਕੋਂ ਪਾਰ ਸੁੱਕਾ ਤਲਾਬ ਸੀ, ਚੁਗੱਤਿਆਂ ਦੇ ਵੇਲੇ ਦਾ। ਇੱਥੇ ਅਸੀਂ ਡਰਾਮੇ ਵੇਖਦੇ ਸਾਂ। ਏਥੇ ਹੀ ਡਰਾਮਿਆਂ ਵਿੱਚ ਪਹਿਲੀ ਵਾਰ ਔਰਤਾਂ ਦਾ ਕਿਰਦਾਰ ਔਰਤਾਂ ਨੇ ਕੀਤਾ। ਇਸ ਤਲਾਅ ਦੇ ਕੰਢੇ ਤੋਂ ਅੰਬਰਸਰ ਨੂੰ ਜਾਣ ਵਾਲੀ ਮੋਟਰ ਚੱਲਦੀ ਹੁੰਦੀ ਸੀ।"

"ਆਪਣੀਆਂ ਈ ਗੱਲਾਂ ਸੁਣਾਈ ਜਾਂਦੇ ਓ। ਇਹ ਵੀ ਦੱਸੋ ਕਿ ਮੇਰੇ ਦਾਦਾ ਜੀ ਵੀ ਅੰਬਰਸਰ ਮਹਾਂ ਸਿੰਘ ਗੇਟ ਅੰਦਰ ਰਹਿੰਦੇ ਸਨ।"

ਮੇਜ਼ ਦੇ ਪਰਲੇ ਪਾਰ ਸਾਹਮਣੇ ਬੈਠੀ ਉਸਦੀ ਦੂਜੇ ਵਿਆਹ ਦੀ ਖ਼ੂਬਸੂਰਤ ਜਵਾਨ ਪਤਨੀ, ਜਿਹੜੀ ਲਾਹੌਰ ਦੇ ਗੌਰਮਿੰਟ ਕਾਲਜ ਵਿੱਚ ਸਾਈਕਾਲੋਜੀ ਦੀ ਪ੍ਰੋਫ਼ੈਸਰ ਸੀ, ਨੇ ਮੁਸਕਰਾ ਕੇ ਲਾਡ ਨਾਲ ਆਖਿਆ ਤਾਂ ਸਰਦਾਰ ਅਹਿਮਦ ਉਸਨੂੰ ਹੱਥ ਦੇ ਇਸ਼ਾਰੇ ਨਾਲ ਰੋਕ ਕੇ ਕਹਿੰਦਾ, "ਉਹ ਵੀ ਦੱਸਦਾਂ, ਉਹ ਵੀ ਦੱਸਦਾਂ। ਪਹਿਲਾਂ ਮੇਰੀ ਗੱਲ ਤਾਂ ਮੁੱਕ ਲੈਣ ਦੇ।'

ਉਸਦੀ ਬੇਗ਼ਮ ਦੀ ਵੱਖੀ ਨਾਲ ਬੈਠੀ ਉਹਨਾਂ ਦੀ ਸੋਲਾਂ ਸਤਾਰਾਂ ਸਾਲਾਂ ਦੀ ਜਵਾਨ ਬੇਟੀ ਨੇ ਮੁਸਕਰਾ ਕੇ ਪਿਤਾ ਨੂੰ ਟਕੋਰ ਕੀਤੀ, "ਤੁਹਾਡੀ ਗੱਲ ਨਾ ਹੁਣ ਸ਼ਾਮ ਤੱਕ ਮੁੱਕੀ !"

ਨੇੜੇ ਹੀ ਉਸਦਾ ਛੋਟਾ ਭਰਾ ਵੀ ਬੈਠਾ ਮੁਸਕੜੀਏਂ ਹੱਸ ਰਿਹਾ ਸੀ।

ਬੈਰੇ ਟੇਬਲਾਂ ਉੱਤੇ ਪਈਆਂ ਜੂਠੀਆਂ ਪਲੇਟਾਂ ਚੁੱਕ ਰਹੇ ਸਨ। ਅੱਗੇ ਪਿੱਛੇ ਹੋ ਰਹੇ ਬੈਰਿਆਂ ਦੀ ਹਾਜ਼ਰੀ ਦਾ ਲਾਭ ਲੈਂਦਿਆਂ ਸਰਦਾਰ ਅਹਿਮਦ ਨੇ ਹੌਲੀ ਜਿਹੀ ਮੇਰੇ ਕੰਨ ਵਿੱਚ ਕਿਹਾ, "ਮੈਂ ਇਸ ਵੇਲੇ ਸਤੱਤਰ ਸਾਲ ਦਾ ਹਾਂ। ਇਹ ਮੇਰੀ ਦੂਜੀ ਬੀਵੀ ਹੈ। ਮੈਥੋਂ ਕਈ ਸਾਲ ਛੋਟੀ। ਮੈਂ ਵੇਖੋ ਅਜੇ ਵੀ ਕਾਇਮ ਹਾਂ।" ਉਸਦੀ ਦਿੱਖ ਤੋਂ ਅਜਿਹਾ ਹੀ ਲੱਗਦਾ ਸੀ। ਫਿਰ ਵੀ ਮੈਂ ਮਨ ਹੀ ਮਨ ਹਿਸਾਬ ਲਾ ਕੇ ਵੇਖਿਆ। ਦੋਹਾਂ ਦੀ ਉਮਰ ਦਾ ਫ਼ਰਕ ਘੱਟੋ ਘੱਟ ਵੀਹ ਪੰਝੀ ਸਾਲ ਦਾ ਹੋਵੇਗਾ।

ਖਾਣਾ ਖ਼ਤਮ ਹੋ ਗਿਆ ਸੀ ਪਰ ਸਰਦਾਰ ਅਹਿਮਦ ਦਿਲ ਫੋਲਣ ਦਾ ਹੱਥ ਆਇਆ ਮੌਕਾ ਗਵਾਉਣਾ ਨਹੀਂ ਸੀ ਚਾਹੁੰਦਾ। ਉਹ ਹੁਣ ਸਭ ਨੂੰ ਨੇੜੇ ਹੀ ਆਪਣੇ ਪਹਿਲੇ ਵਿਆਹ ਦੇ ਡਾਕਟਰ ਪੁੱਤਰਾਂ ਦੀਆਂ ਅਲੱਗ ਅਲੱਗ ਬਣੀਆਂ ਆਲੀਸ਼ਾਨ ਕੋਠੀਆਂ ਵੀ ਵਿਖਾਉਣਾ ਚਾਹੁੰਦਾ ਸੀ ਅਤੇ ਉਥੋਂ ਹੀ ਚਾਹ ਪਿਆ ਕੇ ਵਿਦਾ ਕਰਨ ਦਾ ਇੱਛੁਕ ਸੀ। ਰਾਤ ਅਸੀਂ ਚੌਧਰੀ ਅਸ਼ਰਫ਼ ਦੇ ਮਹਿਮਾਨ ਸਾਂ।

ਅਸੀਂ ਉਸਦੇ ਇੱਕ ਡਾਕਟਰ ਪੁੱਤ ਦੇ ਘਰ ਗਏ। ਦੂਜੀ ਕੋਠੀ ਵੀ ਨਾਲ ਹੀ ਜੁੜਵੀਂ ਸੀ। ਉਸਦੀਆਂ ਨੂੰਹਾਂ ਅਤੇ ਪੋਤਰੇ ਪੋਤਰੀਆਂ ਇਕੱਠੇ ਹੋ ਗਏ। ਨੂੰਹਾਂ ਆਪਣੀ ਹਮ ਉਮਰ ਸੱਸ ਨੂੰ ਬੜੇ ਚਾਅ ਨਾਲ ਮਿਲੀਆਂ।

ਸਾਰਾ ਪਰਿਵਾਰ ਰਲ ਕੇ ਬੈਠਾ ਸੀ। ਕਿਸੇ ਕਿਸਮ ਦੀ ਕੋਈ ਪਰਦਾਦਾਰੀ ਨਹੀਂ ਸੀ। ਜਿਵੇਂ ਇੱਕੋ ਪਰਿਵਾਰ ਦੇ ਜੀਅ ਮਿਲ ਬੈਠੇ ਹੋਈਏ।

ਸਰਦਾਰ ਅਹਿਮਦ ਦੇ ਹੋਠਾਂ 'ਚੋਂ ਬੋਲ ਕਿਰ ਕਿਰ ਪੈ ਰਹੇ ਸਨ।

"ਮੈਂ ਅੰਬਰਸਰ ਦੀ ਗਲੀ ਗਲੀ ਦਾ ਵਾਕਿਫ਼ ਸਾਂ। ਕੰਪਨੀ ਬਾਗ਼ ਵਿੱਚ ਅਸੀਂ ਸੈਰ ਕਰਿਆ ਕਰਦੇ। ਹਾਲ ਬਾਜ਼ਾਰ ਵਿੱਚ ਘੁੰਮਦੇ। ਇੱਕ ਦਿਨ ਮੈਂ ਅੰਬਰਸਰ ਵਿੱਚ ਸਾਂ; ਕਟੜਾਂ ਮਹਾਂ ਸਿਘ, ਚਾਹ (ਖੂਹ) ਮਹਿਰ ਖੀਵਾ, ਨਜ਼ਦੀਕ ਜ਼ਨਾਨਾ ਹਸਪਤਾਲ। ਓਥੋਂ ਮੈਂ ਤੁਰਦਾ ਤੁਰਦਾ ਹਾਲ ਬਜ਼ਾਰ ਗਿਆ। ਮੇਰੀਆਂ ਅੱਖਾਂ ਸਾਹਮਣੇ ਇੱਕ ਮੁਸਲਮਾਨ ਨੇ ਹੱਥ ਵਿੱਚ ਫੜਿਆ ਮੋਟਾ ਸਾਰਾ ਗੰਨਾ ਇੱਕ ਸਰਦਾਰ ਦੇ ਗੁੱਟ 'ਤੇ ਮਾਰ ਕੇ ਉਸਦੀ ਤਲਵਾਰ ਖੋਹ ਕੇ ਉਸਨੂੰ ਕਤਲ ਕਰ ਦਿੱਤਾ। ਉਸਤੋਂ ਕਟੜਾ ਜੈਮਲ ਸਿੰਘ ਵਿੱਚ ਲੜਾਈ ਹੋਈ। ਫਿਰ ਤਾਂ ਚੱਲ ਸੋ ਚੱਲ। ਹਵਾ ਵਿੱਚ ਜਿਵੇਂ ਜ਼ਹਿਰ ਹੀ ਘੁਲ ਗਿਆ। ਮੁਸਲਮਾਨ ਛੁਰੇ ਮਾਰਦੇ ਅਤੇ ਸਿੱਖ ਤਲਵਾਰਾਂ ਵਰਤਦੇ। ਤੁਰਦੀ ਹੋਈ ਅੱਗ ਪਿੰਡਾਂ ਵਿੱਚ ਵੀ ਪਹੁੰਚ ਗਈ।"

ਮੇਰੇ ਆਖਣ ਤੇ ਉਹ ਆਪਣੇ ਵੈਰੋਕਿਆਂ ਤੋਂ ਉੱਜੜਣ ਦੀ ਖਿੱਲਰੀ ਕਹਾਣੀ ਨੂੰ ਤਰਤੀਬ ਦੇਣ ਦੀ ਕੋਸ਼ਿਸ਼ ਕਰਦਾ ਹੈ।

"ਕੁਝ ਦਿਨ ਪਹਿਲਾਂ ਦਰਿਆਉਂ ਪਾਰ ਲਹਿੰਦੇ ਪਾਸੇ ਬਾਬੂਕ-ਵਾਲੀਆਂ ਦਾ ਘਰ ਸੜਿਆ। ਉਹਨਾਂ ਇਸ਼ਤਿਆਲ ਮਚਾਇਆ। ਸਾਨੂੰ ਪਤਾ ਲੱਗਾ ਕਿ ਸਵੇਰੇ ਦਸ ਵਜੇ ਹਮਲਾ ਹੋਣਾ ਹੈ। ਮੇਰਾ ਖਾਲੂ ਚੱਕ ਮਿਸ਼ਰੀ ਖਾਂ ਦਾ ਨੰਬਰਦਾਰ ਸੀ। ਉਸਨੂੰ ਭੱਜ ਕੇ ਹਮਲਾ ਹੋਣ ਦੀ ਖ਼ਬਰ ਦੱਸੀ ਤਾਂ ਉਹ ਕਹਿੰਦਾ, "ਹੱਦ ਹੋ ਗਈ ਯਾਰ ! ਸਾਰੇ ਸਿੱਖ ਇਸ ਇਲਾਕੇ ਦੇ ਆਪਣੇ ਯਾਰ ਨੇ। ਸਾਡੇ ਭਰਾ ਨੇ, ਸਾਨੂੰ ਕਿਸੇ ਨੇ ਕੀ ਕਹਿਣਾ?" ਪਾਕਿਸਤਾਨ ਤਾਂ ਬਣ ਗਿਆ ਸੀ ਪਰ ਸਾਡੀ ਕਿਸਮਤ ਦਾ ਫ਼ੈਸਲਾ ਅਜੇ ਹੋਣਾ ਸੀ। ਰੈੱਡ ਕਲਿੱਫ਼ ਮਿਸ਼ਨ ਨੇ 18 ਅਗਸਤ ਨੂੰ

ਆਪਣਾ ਫ਼ੈਸਲਾ ਸੁਣਾਉਣਾ ਸੀ; ਜਿਸ ਤੋਂ ਪਤਾ ਲੱਗਣਾ ਸੀ ਕਿ ਸਾਡਾ ਇਲਾਕਾ ਪਾਕਿਸਤਾਨ ਵਿੱਚ ਆਇਆ ਹੈ ਜਾਂ ਹਿੰਦੁਸਤਾਨ ਵਿੱਚ। ਸਾਨੂੰ ਸਰਦਾਰ ਗੁਰਬਖ਼ਸ਼ ਸਿੰਘ ਦਾ ਬੜਾ ਆਸਰਾ ਸੀ। ਆਪਣੇ ਪਿੰਡ ਦੇ ਚਾਰ ਜਣੇ ਅਸੀਂ ਉਸ ਵੇਲੇ ਸਰਦਾਰ ਗੁਰਬਖ਼ਸ਼ ਸਿੰਘ ਦੇ ਘਰ ਬੈਠੇ ਹੋਏ ਸਾਂ। ਉਹਨਾਂ ਦੇ ਘਰ ਹੀ ਸਾਂ ਕਿ ਰੈਂਡ ਕਲਿੱਫ਼ ਕਮਿਸ਼ਨ ਨੇ ਸਾਡੀ ਕਿਸਮਤ ਦਾ ਫ਼ੈਸਲਾ ਰੇਡੀਓ ਉੱਤੇ ਸੁਣਾ ਦਿੱਤਾ। ਗੁਰਬਖ਼ਸ਼ ਸਿੰਘ ਦੇ ਘਰ ਹੀ ਉਹਨਾਂ ਨੂੰ ਇਤਲਾਹ ਮਿਲੀ ਕਿ ਲੋਪੋਕੇ ਬਹੁਤ ਸਾਰੇ ਸਿੱਖ ਇਕੱਠੇ ਹੋ ਰਹੇ ਨੇ ਹਮਲਾ ਕਰਨ ਲਈ। ਗੁਰਬਖ਼ਸ਼ ਸਿੰਘ ਨੇ ਮੈਨੂੰ ਕਿਹਾ ਕਿ ਫ਼ਟਾ ਫ਼ਟ ਪਿੰਡ ਨੂੰ ਦੌੜ ਜਾਹ ਤੇ ਆਪਣੇ ਅੱਬੂ ਨੂੰ ਕਹਿ ਕਿ ਘਰ ਛੱਡ ਜਾਣ। ਅਸੀਂ ਮਾਰਦੇ ਛਾਲਾਂ ਪਿੰਡ ਨੂੰ ਆ ਗਏ। ਸੋਚਿਆ ਕਿ ਆਹ ਤਾਂ ਵਾਹਗਾ ਹੈ, ਆਪਾਂ ਹੁਣੇ ਟੱਪ ਜਾਣਾ ਹੈ।"

"ਮੈਨੂੰ ਅਜੇ ਵੀ ਯਾਦ ਹੈ, ਮੇਰੀ ਮਾਂ ਰੋਟੀਆਂ ਪਕਾ ਰਹੀ ਸੀ। ਨਾਨਾ ਹੁਣੇ ਮੱਝ ਚੋਅ ਕੇ ਲਿਆਇਆ ਸੀ ਤੇ ਉਸਨੇ ਦੁੱਧ ਵਾਲੀ ਬਾਲਟੀ ਚੌਂਤਰੇ ਵਿੱਚ ਰੱਖੀ ਸੀ। ਮੈਂ ਤਾਜ਼ੇ ਦੁੱਧ ਦਾ ਇੱਕ ਗਿਲਾਸ ਭਰ ਕੇ ਪੀਤਾ ਤੇ ਮਾਂ ਨੂੰ ਕਿਹਾ ਕਿ ਰੋਟੀਆਂ ਪਕਾਉਣੀਆਂ ਛੱਡੋ ਤੇ ਭੱਜਣ ਦੀ ਤਿਆਰੀ ਕਰੋ। ਕਾਹਲੀ ਅਤੇ ਘਬਰਹਾਟ ਵਿੱਚ ਘਰ ਦੇ ਸਾਰੇ ਜੀਅ ਪਿੰਡ ਛੱਡਣ ਨੂੰ ਤਿਆਰ ਹੋ ਗਏ। 1700 ਰੁਪਈਆ ਕੋਲ ਸੀ। ਉਹ ਅਸੀਂ ਲੱਕਾਂ ਨਾਲ ਬੰਨ੍ਹ ਲਿਆ। ਚਾਰ ਮੱਝਾਂ ਸਨ ਸਾਡੇ ਕੋਲ। ਉਹਨਾਂ ਦੇ ਸੰਗਲ ਲਪੇਟ ਦਿੱਤੇ ਅਤੇ ਅੱਲ੍ਹਾ ਦੇ ਹਵਾਲੇ ਕਰ ਦਿੱਤੀਆਂ। ਬਾਹਰ ਆ ਕੇ ਗਵਾਂਢੀ ਲੱਖਾ ਸਿੰਘ ਤਰਖਾਣ ਨੂੰ ਕਿਹਾ, "ਲੈ ਇਹ ਘਰ-ਬਾਰ ਹੁਣ ਤੇਰੇ ਹਵਾਲੇ।" ਦੋ ਕੋਠੇ ਕਣਕ ਨਾਲ ਭਰੇ ਸਨ। ਮਨ ਵਿੱਚ ਇਹ ਵੀ ਸੀ ਕਿ ਸ਼ਾਇਦ ਵਾਪਸ ਵੀ ਆ ਹੀ ਜਾਈਏ। ਭੀਲੋਵਾਲ ਦੇ ਕੱਲਰਾਂ 'ਚ ਅਸੀਂ ਵੱਡੀ ਗਿਣਤੀ 'ਚ ਇੱਕਠੇ ਹੋ ਗਏ। ਸਾਡੇ ਕੋਲ ਪੱਕੀ ਬੰਦੂਕ ਸੀ। ਰਾਣੀਆਂ ਕੋਲ ਹੇਤਮ ਦੇ ਕਿਲ੍ਹੇ ਕੋਲ ਪੁੱਜੇ ਤਾਂ ਸਾਡੇ ਉੱਤੇ ਹਮਲਾ ਹੋ ਗਿਆ। ਇੱਕ ਸਿੱਖ ਬਰਛੀ ਲੈ ਕੇ ਮੇਰੇ ਪਿੱਛੇ ਦੌੜਿਆ, ਅੱਗੇ ਮੱਝਾਂ ਚਰ ਰਹੀਆਂ ਸਨ। ਮੈਂ ਮੱਝਾਂ ਵਿੱਚ ਵੜ ਗਿਆ ਤੇ ਉਹਨਾਂ ਵਿੱਚੋਂ ਰਾਹ ਬਣਾ ਕੇ ਭੱਜਿਆ। ਮੈਂ ਲੰਘਿਆ ਤਾਂ ਮੱਝਾਂ ਆਪਸ ਵਿੱਚ ਜੁੜ ਗਈਆਂ ਅਤੇ ਉਹਨਾਂ ਨੇ ਅੱਲ੍ਹਾ ਪਾਕ ਦੇ ਹੁਕਮ ਮੁਤਾਬਕ ਉਸ ਬਰਛੀ ਵਾਲੇ ਦਾ ਰਾਹ ਰੋਕ ਦਿੱਤਾ। ਮੈਂ ਬਚ ਕੇ ਅੱਗੇ ਨਿਕਲ ਗਿਆ। ਓਦਣ ਜੁੰਮੇ ਦਾ ਦਿਨ ਸੀ।"

"ਅਸੀਂ ਕਿਸੇ ਨਾ ਕਿਸੇ ਤਰੀਕੇ ਨਾਲ ਬਚ ਕੇ ਪਾਰ ਆ ਗਏ। ਡਰ, ਭੁੱਖ ਅਤੇ ਪਿਆਸ ਅੰਤਾਂ ਦੀ। ਮਰਲ ਮਾੜੀ ਇੱਕ ਬੀਬੀ ਰੋਟੀਆਂ ਲਾਉਂਦੀ ਸੀ ਤੰਦੂਰ ਉੱਤੇ। ਉਸ ਨੇ ਤੰਦੂਰ ਦੀ ਪੱਕੀ ਰੋਟੀ ਅਚਾਰ ਨਾਲ ਦਿੱਤੀ। ਉਸ ਰੋਟੀ ਦਾ ਜੋ ਸਵਾਦ ਆਇਆ, ਉਹ ਅੱਜ ਤੱਕ ਨਹੀਂ ਭੁੱਲਾ। ਈਚੋਗਿਲ ਅਜੇ ਤੱਕ ਸਿੱਖ ਬੈਠੇ ਹੋਏ ਸਨ। ਅਸੀਂ ਇੱਥੋਂ ਉਹਨਾਂ ਨੂੰ ਭਜਾਇਆ, ਪਰ ਆਪਣੀ ਬੰਦੂਕ ਨਾ ਚਲਾਈ। ਅਸੀਂ ਸਿੱਖਾਂ ਤੋਂ ਖਾਲੀ ਕਰਾਏ ਉਹਨਾਂ ਘਰਾਂ ਵਿੱਚ ਬਹਿ ਗਏ। ਇੱਥੇ ਅਸੀਂ ਸਾਰੇ ਟੱਬਰ ਨੇ ਚੌਲ ਬਣਾ ਕੇ ਖਾਧੇ। ਡੇਢ ਮਹੀਨਾ ਸਾਰੇ ਜੀਅ ਭੁੰਜੇ ਸੌਂਦੇ ਰਹੇ, ਫ਼ਿਰ ਇੱਥੇ ਆ ਕੇ ਬਾਗ਼ਬਾਨ ਪੁਰੇ ਲਾਹੌਰ ਸੈੱਟ ਹੋ ਗਏ।"

"ਮੈਂ ਛੇ ਮਹੀਨੇ ਨਹੀਂ ਸੁੱਤਾ। ਹਰ ਵੇਲੇ ਪਿੰਡ ਦੀਆਂ ਗਲੀਆਂ ਵਿੱਚ ਫਿਰਦਾ ਰਹਿੰਦਾ। ਕੱਲਰਾਂ ਵਿੱਚ ਯਾਰਾਂ ਨਾਲ ਹਾਕੀ ਖੇਡਦਾ ਰਹਿੰਦਾ। ਸਾਈਕਲ 'ਤੇ ਚੜ੍ਹ ਕੇ ਕਦੀ ਅੰਬਰਸਰ ਦੇ ਬਜ਼ਾਰਾਂ ਵਿੱਚ ਫਿਰਦਾ ਅਤੇ ਕਦੀ ਅਜਨਾਲੇ ਦੇ ਸਕੂਲ ਵਿੱਚ ਮਾਸਟਰ ਦੇ ਕਹਿਣ 'ਤੇ ਮੁੰਡਿਆਂ ਦਾ ਨੱਕ ਫੜ ਕੇ ਚਪੇੜਾਂ ਮਾਰਦਾ। ਹੁਣ ਆਪ ਦੇ ਐਸੀ ਚਪੇੜ ਵੱਜੀ ਸੀ ਕਿ ਹਰ ਵੇਲੇ ਆਪਣੀਆਂ ਦੁਖਦੀਆਂ ਗੱਲਾਂ ਪਲੋਸਦਾ ਰਹਿੰਦਾ। ਪਿਛਲੇ ਸੱਠ ਸਾਲਾਂ ਤੋਂ ਇਹ ਪੀੜ ਮੇਰੇ ਅੰਦਰ ਮੱਚ ਰਹੀ ਹੈ। ਗੱਲਾਂ ਕਰ ਰਿਹਾਂ ਤਾਂ ਲੱਗਦਾ ਹੈ ਜਿਵੇਂ ਪੀੜ ਦਾ ਸੇਕ ਘਟ ਰਿਹਾ ਹੈ।"

ਤੇ ਫ਼ਿਰ ਉਸਨੇ ਜਿਹੜਾ ਬਿਰਤਾਂਤ ਛੋਹਿਆ, ਉਹ ਮੈਨੂੰ ਬੜਾ ਜਾਣਿਆਂ ਪਛਾਣਿਆ ਲੱਗਾ। ਉਹ ਦੱਸ ਰਿਹਾ ਸੀ, "ਮੇਰੀ ਸਕੀ ਮਾਸੀ ਸਰਦਾਰ ਬੀਬੀ ਤੇ ਮਾਸੜ ਚੌਧਰੀ ਇਬਰਾਹੀਮ ਨੇੜਲੇ ਪਿੰਡ ਚੱਕ ਮਿਸ਼ਰੀ ਖਾਂ ਰਹਿੰਦੇ ਸਨ। ਇਹ ਉਹੋ ਚੌਧਰੀ ਇਬਰਾਹਿਮ ਸੀ ਜਿਹੜਾ ਕਹਿੰਦਾ ਸੀ ਕਿ ਸਾਰੇ ਸਿੱਖ ਸਾਡੇ ਯਾਰ ਨੇ, ਭਰਾ ਨੇ। ਪਰ ਜਦੋਂ ਰਾਤੋ ਰਾਤ ਅਗਲਿਆਂ ਥਾਣੇਦਾਰ ਸਿਕੰਦਰ ਹਯਾਤ ਦੀ ਵਰਦੀ ਲੁਹਾ ਕੇ ਉਸਨੂੰ ਭਜਾ ਦਿੱਤਾ ਅਤੇ ਸਿੱਖ ਪੁਲਿਸ ਆ ਗਈ ਤਾਂ ਹਮਲਾ ਹੋਣਾ ਪੱਕਾ ਹੋ ਗਿਆ। ਸਰਦਾਰ ਗੁਰਬਖ਼ਸ਼ ਸਿੰਘ ਵੱਲੋਂ ਪਹਿਲਾਂ ਤਾਂ ਸਭ ਨੂੰ ਬੜਾ ਹੌਸਲਾ ਦਿੱਤਾ ਜਾਂਦਾ ਰਿਹਾ ਅਤੇ ਉਸਨੇ ਇਹ ਵੀ ਕਿਹਾ ਹੋਇਆ ਸੀ ਕਿ ਜੇ ਤੁਹਾਨੂੰ ਇਤਬਾਰ ਨਹੀਂ ਆਉਂਦਾ ਤਾਂ ਮੈਂ ਆਪਣੇ ਬੱਚੇ ਤੁਹਾਡੇ ਘਰ ਸੁਆਉਣ ਲਈ ਤਿਆਰ ਹਾਂ ਪਰ ਜਦੋਂ ਨਵੇਂ ਬਣੇ ਪਾਕਿਸਤਾਨ ਵਿਚੋਂ ਉੱਜੜ ਕੇ ਆਏ ਲੋਕਾਂ ਨੇ ਜਥੇ ਬਣਾ ਕੇ ਲੁੱਟ ਮਾਰ ਕਰਨੀ ਸ਼ੁਰੂ ਕਰ ਦਿੱਤੀ ਤਾਂ ਸਰਦਾਰ ਹੁਰਾਂ ਵੀ ਆਪਣੀ ਬੇਵੱਸੀ ਜ਼ਾਹਿਰ ਕਰ ਦਿੱਤੀ। ਉਹ ਕਰ ਵੀ ਕੀ ਸਕਦੇ ਸਨ!"

"ਜਦੋਂ ਹਮਲਾ ਹੋਇਆ ਤਾਂ ਮੇਰੀ ਮਾਸੀ ਤੇ ਮਾਸੜ ਆਪਣੇ ਅੱਠਾਂ ਮਹੀਨਿਆਂ ਦੇ ਪੁੱਤ ਨੂੰ ਲੈ ਕੇ ਘਰੋਂ ਦੌੜ ਪਏ। ਹਮਲਾਵਰ ਉਹਨਾਂ ਦੀ ਹਵੇਲੀ ਵਿੱਚ ਉਹਨਾਂ ਨੂੰ ਲੱਭਦੇ ਫਿਰਦੇ ਸਨ। ਉਹ ਘਰ ਦੇ ਪਿਛਵਾੜੇ ਫ਼ਸਲਾਂ ਵਿੱਚ ਲੁਕ ਗਏ। ਅੱਠ ਮਹੀਨੇ ਦਾ ਮੁੰਡਾ ਮੁਹੰਮਦ ਨਵਾਜ਼ ਰੋਈ ਜਾਵੇ, ਉਹਦਾ ਰੋਣਾ ਮੌਤ ਨੂੰ ਸੱਦਾ ਦਿੰਦਾ ਪਿਆ ਸੀ। ਆਪਣੀ ਜਾਨ ਬਚਾਉਣ ਲਈ ਉਹਨਾਂ ਨੇ ਮਿਰਚਾਂ ਦੇ ਖੇਤ ਵਿੱਚ ਇੱਕ ਵੱਟ ਉੱਤੇ ਆਪਣੇ ਅੱਠ ਮਹੀਨੇ ਦੇ ਪੁੱਤ ਨੂੰ ਲਿਟਾ ਦਿੱਤਾ ਅਤੇ ਆਪ ਬਚਦੇ ਬਚਾਉਂਦੇ ਦਰਿਆ ਪਾਰ ਕਰ ਕੇ ਲਾਹੌਰ

ਮੇਰੇ ਮਾਮੂ ਐਮ: ਆਰ: ਸ਼ਰੀਫ਼ ਦੇ ਘਰ ਪਹੁੰਚ ਗਏ। ਉਹ ਕਹਿੰਦੇ ਹੁੰਦੇ ਨੇ ਨਾ ਕਿ ਆਪਣੀ ਜਾਨ ਬਚਾਉਣ ਲਈ ਮਾਵਾਂ ਨੇ ਉਦੋਂ ਪੁੱਤ ਨਹੀਂ ਸਨ ਸੰਭਾਲੇ। ਇਹਦਾ ਇਸ ਤੋਂ ਵੱਡਾ ਸਬੂਤ ਹੋਰ ਕੀ ਹੋ ਸਕਦਾ ਹੈ!"

ਉਸਦੀ ਗੱਲ ਸੁਣ ਕੇ ਮੈਨੂੰ ਗੁਰਬਖ਼ਸ਼ ਸਿੰਘ ਪ੍ਰੀਤਲੜੀ ਦੀ ਕਹਾਣੀ 'ਮੁਬੀਨਾ ਕਿ ਸੁਕੀਨਾ' ਦਾ ਇੱਕ ਦ੍ਰਿਸ਼ ਯਾਦ ਹੋ ਆਇਆ। ਜਿਸ ਵਿੱਚ ਇੰਜ ਹੀ ਇੱਕ ਮੁਸਲਮਾਨ ਜੋੜਾ ਆਪਣੀ ਅੱਠ-ਨੌਂ ਮਹੀਨੇ ਦੀ ਬੱਚੀ ਨੂੰ ਖੇਤਾਂ ਵਿੱਚ ਛੱਡ ਕੇ ਦੌੜ ਗਿਆ ਸੀ। ਪਿੱਛੋਂ ਇਹ ਰੋਂਦੀ ਹੋਈ ਬੱਚੀ ਇੱਕ ਬੇਔਲਾਦ ਚੰਗੜ ਦੀ ਨਜ਼ਰੀਂ ਪੈ ਗਈ। ਉਹ ਉਸਨੂੰ ਚੁੱਕ ਕੇ ਘਰ ਲੈ ਆਇਆ, ਜਿਸ ਨੂੰ ਚੰਗੜੀ ਨੇ ਆਪਣੀ ਛਾਤੀ ਨਾਲ ਲਾ ਲਿਆ ਅਤੇ ਉਸਨੂੰ ਉਹ ਆਪਣੀ ਧੀ ਬਣਾ ਕੇ ਪਾਕਿਸਤਾਨ ਲੈ ਗਏ। ਕਹਾਣੀ ਦੇ ਪਾਤਰ ਕਿਤੇ ਉਸਦੇ ਮਾਸੀ ਤੇ ਮਾਸੜ ਹੀ ਤਾਂ ਨਹੀਂ ਸਨ!

ਸਰਦਾਰ ਅਹਿਮਦ ਦੱਸ ਰਿਹਾ ਸੀ, "ਮਾਸੀ ਆਪਣੇ ਪੁੱਤ ਨੂੰ ਛੱਡ ਤਾਂ ਆਈ ਤੇ ਆਪਣੀ ਜਾਨ ਵੀ ਬਚਾ ਲਿਆਈ। ਪਰ ਹੁਣ ਹਰ ਵੇਲੇ ਧਾਹਾਂ ਮਾਰਿਆ ਕਰੇ, ਦੁਹੱਥੜੀਂ ਪਿੱਟਿਆ ਕਰੇ। ਵਿਰਲਾਪ ਕਰੇ ਤੇ ਬਾਰ-ਬਾਰ ਆਪਣੇ ਪੁੱਤ ਦਾ ਨਾਂ ਲੈ ਲੈ ਕੇ ਕੀਰਨੇ ਪਾਵੇ। ਉਸਨੂੰ ਗਸ਼ਾਂ ਪੈ-ਪੈ ਜਾਣ। ਉਹਦੇ ਦੁੱਖ ਵੱਲ ਵੇਖ ਕੇ ਕੰਧਾਂ ਵੀ ਰੋਂਦੀਆਂ ਲੱਗਦੀਆਂ। ਆਪਣੇ ਵਾਲ ਖੋਹਦੀ ਉਹ ਆਖਦੀ, "ਮੈਂ ਪੁੱਤ ਨਾਲੋਂ ਜਾਨ ਪਿਆਰੀ ਕਿਉਂ ਕਰ ਲਈ! ਯਾ ਅੱਲਾ, ਮੈਂ ਓਥੇ ਮਰ ਕਿਓਂ ਨਾ ਗਈ! ਮੈਂ ਮਾਂ ਨਹੀਂ, ਡੈਣ ਆਂ। ਡੈਣ ਆਂ ਮੈਂ, ਮਾਂ ਨਹੀਂ। ਵੇ ਜਾਓ, ਮੇਰਾ ਲਾਲ ਲੱਭ ਕੇ ਲਿਆ ਦਿਓ ਕਿਤਿਓਂ!" ਉਹ ਛਾਤੀ ਤੇ ਹੱਥ ਮਾਰਦੀ, ਸਿਰ ਦੇ ਵਾਲ ਖੋਹਦੀ।"

ਗੁਰਬਖ਼ਸ਼ ਸਿੰਘ ਦੀ ਕਹਾਣੀ ਵਿੱਚ ਵੀ ਮਾਂ ਕੁੱਝ ਇਸ ਤਰ੍ਹਾਂ ਹੀ ਆਖਦੀ ਹੈ, "ਮਾਂ ਨਹੀਂ ਮੈਂ ਡੈਣ ਹਾਂ-ਮਤੇ ਰੋ ਪਏ-ਮਾਰੇ ਜਾਈਏ-ਮੈਂ ਜਿਊਂਦੀ ਨੂੰ ਸੁੱਟ ਆਈ ਗਿੱਦੜ ਖਾ ਗਏ ਹੋਣਗੇ-ਘੋੜੀਆਂ ਦੇ ਪੈਰਾਂ ਹੇਠਾਂ ਨਿੱਕੇ ਨਿੱਕੇ ਖ਼ੁਸ਼ਬੂਦਾਰ ਹੱਥ ਚਿੱਥੇ ਗਏ ਹੋਣਗੇ-ਉਹ ਭੁੱਖੀ ਮਰ ਗਈ ਹੋਵੇਗੀ-ਉਹਨੂੰ ਕਿਸ ਦਫ਼ਨਾਇਆ ਹੋਣਾ ਏਂ!"

"ਮਾਸੜ ਸਾਡਾ ਕਮਲਿਆਂ ਵਾਂਗ ਡੌਰ ਭੌਰ ਹੋਇਆ ਚਾਰ ਚੁਫ਼ੇਰੇ ਖ਼ਿਲਾਅ ਵਿੱਚ ਵੇਖੀ ਜਾਂਦਾ। ਕਦੀ ਕਦੀ ਸਿਰ ਮਾਰਕੇ ਆਖਦਾ, "ਕੀ ਖੱਟ ਲਿਆ ਆਪਣੀ ਜਾਨ ਬਚਾ ਕੇ! ਹੁਣ ਤਾਂ ਰੋਜ਼ ਮਰਨਾ ਹੈ। ਹਰ ਪਲ ਆਪ, ਆਪਣੀਆਂ ਅੱਖਾਂ ਦੇ ਸਾਹਮਣੇ!" -ਸਾਥੋਂ ਉਹਨਾਂ ਦਾ ਦੁੱਖ ਵੇਖਿਆ ਨਾ ਜਾਂਦਾ। ਅਸੀਂ ਸੋਚਿਆ ਇੱਕ ਕੋਸ਼ਿਸ਼ ਤਾਂ ਕਰ ਕੇ ਵੇਖੀਏ, ਭਾਵੇਂ ਕਿ ਸਾਡੇ ਮਨ ਨੂੰ ਪਤਾ ਸੀ ਕਿ ਇਸ ਕੰਮ ਵਿੱਚ ਸੌ ਫ਼ੀਸਦੀ ਨਾਉਮੀਦੀ ਹੀ ਹੱਥ ਲੱਗਣੀ ਹੈ। ਫਿਰ ਵੀ ਅਸੀਂ ਪੁੱਛਦੇ ਪੁਛਾਉਂਦੇ, ਇੱਧਰੋਂ ਓਧਰੋਂ ਇੱਕ ਪਿੰਡ ਤੋਂ ਦੂਜੇ ਪਿੰਡ ਹੁੰਦੇ ਹੋਏ ਬਾਰਡਰ ਤੱਕ ਗਏ। ਓਧਰੋਂ ਆਉਣ ਵਾਲੇ ਪਰਿਵਾਰਾਂ ਨੂੰ ਲੱਭ ਲੱਭ ਕੇ ਮਿਲੇ। ਕੁੱਝ ਵੀ ਪਿੜ-ਪੱਲੇ ਨਾ ਪਿਆ। ਅਸੀਂ ਫੌਜ ਦੀ ਹਿਫ਼ਾਜ਼ਤ ਵਿੱਚ ਟਰੱਕ ਲੈ ਕੇ ਆਪਣੇ ਪਿੰਡ ਵੀ ਗਏ। ਓਥੋਂ ਏਨਾ ਤਾਂ ਪਤਾ ਲੱਗ ਗਿਆ ਕਿ ਜਦੋਂ ਚੱਕ ਮਿਸਰੀ ਖਾਂ ਤੇ ਹਮਲਾ ਕਰਨ ਵਾਲੇ ਪਿੰਡ ਨੂੰ ਲੁੱਟ ਪੁੱਟ ਕੇ ਚਲੇ ਗਏ ਤਾਂ ਬਚਦੇ ਬਚਾਉਂਦੇ ਇੱਕ ਚੰਗੜ ਤੇ ਚੰਗੜੀ ਜਦੋਂ ਮਿਰਚਾਂ ਦੀ ਪੈਲੀ ਕੋਲੋਂ ਲੰਘੇ ਤਾਂ ਮਿਰਚਾਂ ਵਿੱਚ ਪਏ ਮੁੰਡੇ ਦੀ ਰੋਣ ਦੀ ਆਵਾਜ਼ ਉਹਨਾਂ ਦੇ ਕੰਨੀਂ ਪਈ। ਰੱਬ ਦੀ ਦਿੱਤੀ ਦਾਤ ਸਮਝ ਕੇ ਚੰਗੜ ਅਤੇ ਚੰਗੜੀ ਨੇ ਉਹਨੂੰ ਚੁੱਕ ਲਿਆ ਸੀ। ਮਾਰਨ ਵਾਲੇ ਨਾਲੋਂ ਰੱਖਣ ਵਾਲੇ ਦੇ ਰਾਹ ਨਿਆਰੇ!।"

'ਚੰਗੜ ਅਤੇ ਚੰਗੜੀ' ਇਹ ਕਹਾਣੀ ਤਾਂ ਐਨ ਗੁਰਬਖ਼ਸ਼ ਸਿੰਘ ਦੀ ਕਹਾਣੀ ਨਾਲ ਮੇਲ ਖਾ ਰਹੀ ਸੀ। ਮੈਂ ਉਸਨੂੰ ਕਿਹਾ, "ਹੋਰ ਵੀ ਦੱਸੋ! ਇਸ ਬਾਰੇ ਤਾਂ ਸਰਦਾਰ ਗੁਰਬਖ਼ਸ਼ ਸਿੰਘ ਹੁਰਾਂ ਇੱਕ ਕਹਾਣੀ ਵੀ ਲਿਖੀ ਸੀ।'ਮੁਬੀਨਾ ਕਿ ਸੁਕੀਨਾ'।"

"ਅੱਛਾ!" ਉਹ ਹੈਰਾਨ ਅਤੇ ਖ਼ੁਸ਼ ਹੋਇਆ।

"ਲਓ ਜੀ, ਹੁਣ ਅਸੀਂ 'ਚੰਗੜ ਅਤੇ ਚੰਗੜੀ' ਦੀ ਤਲਾਸ਼ ਸ਼ੁਰੂ ਕੀਤੀ। ਇਹ ਤਾਂ ਪਤਾ ਲੱਗ ਗਿਆ ਕਿ ਉਹ ਮੁੰਡੇ ਨੂੰ ਚੱਕ ਮਿਸ਼ਰੀ ਖਾਂ ਤੋਂ ਆਪਣੇ ਨਾਲ ਲੈ ਆਏ ਨੇ। ਪਰ ਹੁਣ ਉਹਨਾਂ ਨੂੰ ਲੱਭੀਏ ਕਿਵੇਂ? ਪਤਾ ਨਹੀਂ ਉਹ ਵੀ ਜਿਊਂਦੇ ਪਹੁੰਚੇ ਸਨ ਕਿ ਨਹੀਂ! ਜੇ ਬਚ ਵੀ ਗਏ ਹੋਏ ਤਾਂ ਪਤਾ ਨਹੀਂ ਕਿੱਥੇ ਹੋਣਗੇ? ਕਿਹੜੇ ਸ਼ਹਿਰ? ਕਿਹੜੇ ਪਿੰਡ? ਉੱਜੜ ਪੁੱਜੜ ਕੇ ਆਏ ਲੱਖਾਂ ਲੋਕ ਏਧਰ ਓਧਰ ਸਿਰ ਲੁਕਾਉਂਦੇ ਫਿਰਦੇ ਸਨ। ਪਰ ਸਾਨੂੰ ਇੱਕ ਆਸ ਬੱਝ ਗਈ ਕਿ ਜੇ ਰੱਬ ਨੇ ਮੁੰਡੇ ਦੇ ਬਚਣ ਦੀ ਸੂਹ ਦੇ ਦਿੱਤੀ ਹੈ ਤਾਂ ਉਹ ਹੁਣ ਉਸਨੂੰ ਲਭਾਅ ਵੀ ਜ਼ਰੂਰ ਦੇਵੇਗਾ। ਇਸ ਸਾਰੀ ਮੁਹਿੰਮ ਵਿੱਚ ਮੈਂ ਅੱਗੇ ਅੱਗੇ ਸਾਂ। ਮਾਸੀ ਮਾਸੜ ਵਿਚਾਰੇ ਤਾਂ ਉੱਠ ਕੇ ਤੁਰਨ ਜੋਗੇ ਨਹੀਂ ਸਨ ਰਹਿ ਗਏ। ਹਰ ਵੇਲੇ ਗੁਨਾਹ ਦੇ ਪਹਾੜ ਹੇਠਾਂ ਦੱਬੇ ਆਪਣੀ ਕਿਸਮਤ ਨੂੰ ਕੋਸਦੇ ਰਹਿੰਦੇ। ਅਸੀਂ ਸਵੇਰੇ ਸੂਰਜ ਚੜ੍ਹਦਿਆਂ ਨਿਕਲ ਤੁਰਦੇ ਅਤੇ ਸੋਤੇ ਪਏ ਵਾਪਸ ਪਰਤਦੇ। ਮਾਸੀ ਬਰੂਹਾਂ 'ਚ ਬੈਠੀ ਉਡੀਕ ਰਹੀ ਹੁੰਦੀ।"

"ਵੇ ਦੱਸੋ ਮੈਨੂੰ ਮੇਰੇ ਲਾਲ ਦੀ ਕੋਈ ਖ਼ਬਰ!" ਉਹ ਵਿਰੜੇ ਕਰਦੀ।"

"ਲੱਭਦਿਆਂ ਕਰਦਿਆਂ ਪਤਾ ਲੱਗਾ ਕਿ ਚੰਗੜ ਤੇ ਚੰਗੜੀ ਫਤਹਿਗੜ੍ਹ ਆ ਕੇ ਠਹਿਰੇ ਨੇ। ਅਸੀਂ ਓਥੇ ਗਏ। ਪਤਾ ਲੱਗਾ, ਉਹ ਤਾਂ ਕੁੱਝ ਦਿਨ ਪਹਿਲਾਂ ਹੀ ਇਹ ਥਾਂ ਛੱਡ ਗਏ ਨੇ। ਫ਼ਿਰ ਪਤਾ ਲੱਗਾ; ਉਹ ਸ਼ਾਹਦਰੇ ਚਲੇ ਗਏ ਨੇ। ਅਸੀਂ ਹਿੰਮਤ ਨਾ ਹਾਰੀ। ਲਓ ਜੀ, ਅਸੀਂ ਲੱਭਦਿਆਂ ਲੱਭਦਿਆਂ ਉਹਨਾਂ ਨੂੰ ਸ਼ਾਹਦਰਿਓਂ ਜਾ ਲੱਭਾ। ਮੈਂ ਆਪ ਓਸ ਵੇਲੇ ਨਾਲ ਸਾਂ। ਅਸੀਂ ਸ਼ਾਹਦਰੇ ਚੰਗੜ ਅਤੇ ਚੰਗੜੀ

ਕੋਲ ਗਏ ਤਾਂ ਉਹ ਤਾਂ ਜੀ ਸਾਨੂੰ ਪੱਲ੍ਹਾ ਨਾ ਫੜਾਉਣ। ਆਖਣ ਇਹ ਤਾਂ ਸਾਡਾ ਮੁੰਡਾ ਹੈ। ਉਹਨਾਂ ਦਾ ਮੁੰਡੇ ਨਾਲ ਮੋਹ ਪੈ ਗਿਆ ਸੀ। ਉਂਜ ਵੀ ਬੇਔਲਾਦ ਸਨ। ਉਹ ਰੱਬ ਦੀ ਦਿੱਤੀ ਦੌਲਤ ਸਮਝ ਕੇ ਉਹਨੂੰ ਆਪਣੇ ਕੋਲ ਰੱਖਣਾ ਚਾਹੁੰਦੇ ਸਨ। ਉਹ ਕਹਿਣ ਲੱਗੇ, ਇਹ ਮੁੰਡਾ ਤੁਹਾਡਾ ਹੈ ਹੀ ਨਹੀਂ। ਤੁਹਾਡਾ ਹੈ ਤਾਂ ਓਸ ਦੀ ਕੋਈ ਪਛਾਣ ਦੱਸੋ। ਅਸੀਂ ਆਖਿਆ, "ਤੁਸੀਂ ਮੁੰਡਾ ਫੜਾਓ। ਅਸੀਂ ਝੱਟ ਪਛਾਣ ਕੇ ਦੱਸ ਦਿੰਦੇ ਹਾਂ। ਉਸਦਾ ਧੁੰਨ ਬਾਹਰ ਨਿਕਲਿਆ ਹੋਇਆ ਹੈ।" ਉਹਨਾਂ ਦੇ ਤਾਂ ਚਿਹਰੇ ਦਾ ਰੰਗ ਉੱਡ ਗਿਆ। ਅਸੀਂ ਪੁਲਿਸ ਨਾਲ ਲੈ ਕੇ ਗਏ ਸਾਂ। ਮਾਸੀ ਮਾਸੜ ਤਾਂ ਨਾਲ ਨਹੀਂ ਸਨ ਪਰ ਅਸੀਂ ਧੁੰਨ ਤੋਂ ਮੁੰਡਾ ਪਛਾਣ ਲਿਆ। ਪਰ ਉਹ ਤਾਂ ਦੋਹਵੇਂ ਜੀਅ ਅੜ ਖਲੋਤੇ। ਮੁੰਡਾ ਸਾਨੂੰ ਦੇਣ ਹੀ ਨਾ। ਚੰਗੜੀ ਰੋਈ ਜਾਵੇ। ਆਖੇ, "ਮੈਂ ਕਿਵੇਂ ਦੇ ਦਿਆਂ ਆਪਣਾ ਲਾਲ ਤੁਹਾਨੂੰ!" –"

ਸਾਰੀ ਕਹਾਣੀ 'ਮੁਬੀਨਾ ਕਿ ਸੁਕੀਨਾ' ਨਾਲ ਹੀ ਮੇਲ ਖਾ ਰਹੀ ਸੀ। ਸਿਰਫ਼ ਕਹਾਣੀ ਵਿੱਚ ਪਾਤਰ ਮੁੰਡੇ ਦੀ ਥਾਂ ਕੁੜੀ ਨੂੰ ਬਣਾ ਦਿੱਤਾ ਗਿਆ ਸੀ।

"ਥਾਣੇਦਾਰ ਨੇ ਉਹਨਾਂ ਨੂੰ ਦਬਕਾਇਆ ਅਤੇ ਬਿਗਾਨੇ ਮੁੰਡੇ ਨੂੰ ਚੁਰਾ ਲੈਣ ਦੇ ਜੁਰਮ ਵਿੱਚ ਉਹਨਾਂ ਖ਼ਿਲਾਫ਼ ਕੇਸ ਹੋ ਜਾਣ ਦਾ ਡਰਾਵਾ ਦਿੱਤਾ ਤਾਂ ਉਹ ਦਹਿਲ ਗਏ। ਅਸੀਂ ਦੋ ਸੌ ਰੁਪਏ ਇਨਾਮ ਵਜੋਂ ਚੰਗੜ ਅਤੇ ਚੰਗੜੀ ਨੂੰ ਦਿੱਤੇ ਅਤੇ ਮੁੰਡਾ ਲਿਆ ਕੇ ਆਪਣੀ ਮਾਸੀ ਦੀ ਝੋਲੀ ਪਾਇਆ। ਅੱਜ ਕੱਲ੍ਹ ਉਹੋ ਈ ਮੁੰਡਾ ਮੁਹੰਮਦ ਨਵਾਜ਼ ਪਾਕਿਸਤਾਨ ਸੁਪੀਰੀਅਰ ਸਰਵਿਸ ਵਿੱਚ ਡਾਕਖਾਨੇ ਦਾ ਡਿਪਟੀ ਪੋਸਟ ਮਾਸਟਰ ਜਨਰਲ ਲੱਗਾ ਹੋਇਆ ਹੈ।"

'ਮੁਬੀਨਾ ਤੇ ਸੁਕੀਨਾ' ਕਹਾਣੀ ਦਾ ਅਸਲ ਮੁੱਖ ਪਾਤਰ ਲੱਭ ਗਿਆ ਸੀ। ਮੈਂ ਉਸਨੂੰ ਪੰਜਾਬੀ ਦੇ ਪਾਠਕਾਂ ਦੇ ਸਨਮੁੱਖ ਲਿਆਉਣਾ ਚਾਹੁੰਦਾ ਸਾਂ।

"ਤੁਸੀਂ ਮੈਨੂੰ ਉਸ ਦੀ ਫ਼ੋਟੋ ਮੰਗਵਾ ਦਿਓ।"

"ਨਾ, ਮੈਂ ਨਹੀਂ ਉਸਨੂੰ ਫੋਟੋ ਭੇਜਣ ਵਾਸਤੇ ਆਖਣਾ। ਲੜਿਆ ਹੋਇਆਂ ਓਸ ਨਾਲ। ਮੈਂ ਨਹੀਂ ਓਸ ਨਾਲ ਬੋਲਦਾ ਅੱਜ ਕੱਲ। ਨਰਾਜ਼ ਆਂ ਉਹਦੇ ਨਾਲ"

ਸਾਰੇ ਉਸਦੀ ਗੱਲ ਸੁਣ ਕੇ ਹੱਸ ਪਏ।

ਜਿਸਨੂੰ ਉਸਨੇ ਏਨੇ ਵਖ਼ਤਾਂ ਨਾਲ ਲੱਭਿਆ ਸੀ, ਉਸੇ ਨੂੰ ਹੀ ਅੰਦਰਲੀ ਫੋਕੀ ਹਉਮੈਂ ਨੇ ਦੂਰ ਕਰ ਦਿੱਤਾ ਹੋਇਆ ਸੀ। ਇਹ ਹਉਮੈ ਕੇਡੀ ਭੈੜੀ ਸ਼ੈਅ ਹੈ, ਦੋ ਭਰਾਵਾਂ ਨੂੰ ਅੱਡ ਕਰ ਦਿੰਦੀ ਹੈ। ਉਹਨਾਂ ਦਾ ਬੋਲਣਾ ਬੰਦ ਕਰਾ ਦਿੰਦੀ ਹੈ। ਉਹਨਾਂ ਨੂੰ ਦੋ ਘਰਾਂ ਤੇ ਦੋ ਮੁਲਕਾਂ ਵਿੱਚ ਤਕਸੀਮ ਕਰ ਦਿੰਦੀ ਹੈ।

ਇੱਕ ਪਲ ਰੁਕ ਕੇ ਉਸਨੇ ਸਾਹਮਣੇ ਆਣ ਖਲੋਤੇ ਆਪਣੇ ਪੋਤਰੇ ਨੂੰ ਬਾਹਵਾਂ ਖੋਲ੍ਹ ਕੇ ਕਿਹਾ, "ਆ, ਪਾ ਜੱਫੀ।"

ਪੋਤਰਾ ਜੱਫੀ ਪਾਉਣ ਲਈ ਦੌੜਦਾ ਆਇਆ। ਉਸਦੇ ਪਿਛੋਂ ਪੋਤਰੀ ਗਲ ਨਾਲ ਆਣ ਚੰਬੜੀ। ਉਸਨੇ ਬਟੂਆ ਕੱਢਿਆ ਅਤੇ ਦੋ ਨੋਟ ਕੱਢ ਕੇ ਵਾਰੀ ਵਾਰੀ ਦੋਹਾਂ ਨੂੰ ਫੜਾਏ।

"ਇਹ ਸਾਡਾ ਜੱਫੀ ਟੈਕਸ ਹੈ।"

ਗੱਲ ਅੱਗੇ ਤੋਰ ਲਈ,"ਜਦੋਂ ਮੈਂ ਪਹਿਲੀ ਵਾਰ ਵਾਘਾ ਬਾਰਡਰ ਵੇਖਣ ਗਿਆ ਤਾਂ ਮੈਂ ਬੜੀ ਹਸਰਤ ਨਾਲ ਆਪਣੇ ਕਿਸੇ ਅਫ਼ਸਰ ਨੂੰ ਕਿਹਾ, "ਯਾਰ! ਕਿਸੇ ਸਿੱਖ ਨੂੰ ਬੁਲਾ। ਮੇਰਾ ਬੜਾ ਜੀ ਕਰਦੈ ਮਿਲਣ ਨੂੰ। ਉਹ ਇੱਕ ਸਿੱਖ ਕਸਟਮ ਅਫ਼ਸਰ ਨੂੰ ਬੁਲਾ ਕੇ ਲਿਆਇਆ ਤਾਂ ਮੈਂ ਉਸਨੂੰ ਆਪਣੀ ਜੱਫੀ ਵਿੱਚ ਘੁੱਟ ਲਿਆ। ਘੁੱਟੀ ਰੱਖਿਆ। ਉਸ ਜੱਫੀ 'ਤੇ ਕਿਹੜਾ ਟੈਕਸ ਸੀ!" ਉਹ ਖਿੜਖਿੜਾ ਕੇ ਹੱਸਿਆ।

ਮੈਂ ਸੋਚਣ ਲੱਗਾ; 'ਟੈਕਸ' ਤਾਂ ਸੀ! 'ਟੈਕਸ' ਤਾਂ ਹੈ, ਸਾਡੀਆਂ ਜੱਫੀਆਂ 'ਤੇ! ਇਹ ਹੱਦਾਂ, ਇਹ ਕੰਡੇਦਾਰ ਤਾਰਾਂ, ਇਹ ਵੀਜ਼ੇ, ਇਹ ਲੜਾਈਆਂ, ਇਹ ਲਾਸ਼ਾਂ! ਇਹ ਕਿਉਂ ਖਲੋ ਜਾਂਦੀਆਂ ਨੇ ਸਾਡੀਆਂ ਇੱਕ ਦੂਜੇ ਨੂੰ ਗਲਵੱਕੜੀ ਪਾਉਣ ਲਈ ਉੱਠੀਆਂ ਬਾਹਵਾਂ ਦੇ ਦਰਮਿਆਨ!

ਸਰਦਾਰ ਅਹਿਮਦ ਕਹਿ ਰਿਹਾ ਸੀ, "ਉਸ ਦਿਨ ਉਹ ਜੱਫੀ ਪਾ ਕੇ ਮੈਨੂੰ ਲੱਗਾ; ਮੈਂ ਪੂਰੇ ਵੈਰੋਕਿਆਂ ਨੂੰ ਆਪਣੀ ਜੱਫੀ ਵਿੱਚ ਘੁੱਟ ਲਿਆ ਹੈ! ਮੈਂ ਲੱਖਾ ਸਿੰਘ ਅਤੇ ਸਾਧੂ ਸਿੰਘ ਨੂੰ ਜੱਫੀ ਵਿੱਚ ਘੁੱਟ ਲਿਆ ਹੈ ਜਿਹੜੇ 1948 ਵਿੱਚ ਬਾਰਡਰ ਖੁੱਲ੍ਹਣ ਤੇ ਸਾਡੇ ਘਰ ਵਿੱਚ ਪਿਆ ਕੁਰਾਨ ਸ਼ਰੀਫ਼ ਦੋਸ਼ਾਲਿਆਂ ਵਿੱਚ ਲਪੇਟ ਕੇ ਅਤੇ ਆਪਣੇ ਗਲ ਨਾਲ ਲਾ ਕੇ ਸਾਨੂੰ ਸੌਂਪਣ ਲਈ ਲੈ ਕੇ ਆਏ ਸਨ। ਹੁਣ ਜਦੋਂ ਵੀ ਸਰਹੱਦ ਪਾਰੋਂ ਘੜੂੰਆਂ ਸਾਹਿਬ ਜਾਂ ਤੁਹਾਡੇ ਵਰਗਾ ਕੋਈ ਸੱਜਣ ਆਉਂਦਾ ਹੈ ਤਾਂ ਮੈਨੂੰ ਲੱਗਦਾ ਹੈ ਜਿਵੇਂ ਪਾਕ ਕੁਰਾਨ ਦਾ ਕੋਈ ਹਰਫ਼ ਮੇਰੇ ਅੰਦਰ ਨੂੰ ਰੋਸ਼ਨ ਕਰਨ ਤੁਰਿਆ ਆ ਰਿਹਾ ਹੈ।"

ਵਿਛੜਨ ਲੱਗਿਆਂ ਅਸੀਂ ਜੱਫੀ ਪਾਈ ਤਾਂ ਮੈਨੂੰ ਲੱਗਾ ਜਿਵੇਂ ਕੁਰਾਨੇ-ਪਾਕ ਦੇ ਪਵਿੱਤਰ ਹਰਫ਼ ਰੌਸ਼ਨੀ ਬਣ ਕੇ ਮੇਰੇ ਅੰਦਰ ਵੀ ਘੁਲ ਗਏ ਹੋਣ!

"ਵੈਰੋਕੇ ਨੂੰ ਮੇਰਾ ਸਲਾਮ ਆਖਣਾ।" ਉਸਨੇ ਕਿਹਾ ਤਾਂ ਮੈਨੂੰ ਲੱਗਾ ਲਾਹੌਰ ਵਰਗੇ ਸ਼ਹਿਰ ਵਿੱਚ ਰਹਿੰਦਾ, ਏਨੇ ਵੱਡੇ ਅਹੁਦਿਆਂ ਵਾਲਾ, ਕੋਠੀਆਂ ਵਾਲਾ, ਪੈਸੇ ਵਾਲਾ, ਏਨਾ 'ਏਨਾ ਰੱਜਿਆ ਪੁੱਜਿਆ' ਵੈਰੋਕਿਆਂ ਦਾ ਪਹਿਲਾ ਆਦਮੀ, ਵੈਰੋਕਿਆਂ ਤੋਂ ਬਿਨਾ ਕਿਵੇਂ ਅੱਧਾ ਅਧੂਰਾ, ਖਾਲੀ ਤੇ ਊਣਾ ਸੀ! 'ਪਹਿਲਾ' ਹੋ ਕੇ ਵੀ ਉਹ ਕਿਵੇਂ ਹੁਣ ਤੱਕ 'ਦੂਸਰਾ' ਬਣ ਕੇ ਜਿਉਂਦਾ ਆ ਰਿਹਾ ਸੀ!

ਸੰਪਰਕ – 98726-02296(ਵਟਸਐਪ)

# ਦੇਸ਼ ਅਜ਼ਾਦੀ ਦੀ ਪ੍ਰਾਪਤੀ ਲਈ
# ਸ਼ਹੀਦ ਹੋਣ ਵਾਲੇ ਸੂਬਾ ਸਾਹਿਬ ਸਿੰਘ ਜੀ



-ਸੂਬਾ ਬਲਵਿੰਦਰ ਸਿੰਘ 'ਝੱਲ'



ਸੂਬਾ ਸਾਹਿਬ ਸਿੰਘ ਜੀ

ਜਿਸ ਆਜ਼ਾਦੀ ਦਾ ਆਨੰਦ ਅਸੀਂ ਸਮੁੱਚੇ ਭਾਰਤ ਵਾਸੀ ਮਾਣ ਰਹੇ ਹਾਂ, ਇਸ ਆਜ਼ਾਦੀ ਮਹਿਲ ਦੀ ਉਸਾਰੀ ਦੀਆਂ ਡੂੰਘੀਆਂ ਨੀਂਹਾਂ ਵਿਚ ਕਿੰਨੇ ਸੂਰਬੀਰ ਯੋਧੇ ਅਤੇ ਦੇਸ਼ ਭਗਤਾਂ ਨੇ ਆਪਣਾ ਲਹੂ ਡੋਲ੍ਹਿਆ ਹੈ ਅਤੇ ਆਪਣੀਆਂ ਹੱਡੀਆਂ ਚਿਣੀਆਂ ਹਨ ਕਿਸੇ ਨੂੰ ਕੁਝ ਵੀ ਯਾਦ ਨਹੀਂ। ਇਤਿਹਾਸ ਵੀ ਉਨ੍ਹਾਂ ਲੋਕਾਂ ਦਾ ਹੀ ਜ਼ਿਕਰ ਕਰਦਾ ਹੈ ਜੋ ਕਿਸੇ ਵੱਡੇ ਵਿਦਵਾਨ ਦੇ ਦ੍ਰਿਸ਼ਟੀਗੋਚਰ ਹੋ ਗਏ ਹੋਣ। ਜਿਨ੍ਹਾਂ ਨੇ ਸੱਚੀ ਲਗਨ ਨਾਲ ਦੇਸ਼ ਆਜ਼ਾਦੀ ਲਈ ਆਪਾ ਵਾਰ ਦਿੱਤਾ ਉਨ੍ਹਾਂ ਨੂੰ ਕੌਣ ਯਾਦ ਕਰਦਾ ਹੈ ? ਨਾਮਧਾਰੀਆਂ ਦਾ ਦੇਸ਼ ਆਜ਼ਾਦੀ ਲਈ ਪਾਇਆ ਗਿਆ ਸਮੁੱਚਾ ਯੋਗਦਾਨ ਇਤਿਹਾਸਕਾਰਾਂ ਦੇ ਤੰਗ ਨਜ਼ਰੀਏ ਦਾ ਸ਼ਿਕਾਰ ਰਿਹਾ ਹੈ। ਪਰ ਨਾਮਧਾਰੀ ਲਹਿਰ ਦੇ ਬਾਨੀ ਸ੍ਰੀ ਸਤਿਗੁਰੂ ਰਾਮ ਸਿੰਘ ਅਤੇ ਉਨ੍ਹਾਂ ਦੇ ਸਾਜੇ ਨਿਵਾਜੇ ਸਿੱਖਾਂ ਦੀ ਦੇਸ਼ ਆਜ਼ਾਦੀ ਲਈ ਘਾਲੀ ਗਈ ਘਾਲਣਾ ਦਾ ਜ਼ਿਕਰ ਕੋਈ ਵਿਰਲਾ ਹੀ ਕਰਦਾ ਹੈ। ਜਿਸ ਸ਼ਖ਼ਸੀਅਤ ਤੇ ਬਲੀਦਾਨ ਦਾ ਮੈਂ ਅੱਜ ਜਿਕਰ ਕਰਨ ਲੱਗਾ ਹਾਂ ਉਹ ਸੀ ਦ੍ਰਿੜ ਇਰਾਦੇ ਵਾਲੇ ਕਰਮਯੋਗੀ, ਆਪਣੀ ਧੁਨ ਅਤੇ ਸਿਆਣਪ ਨਾਲ ਆਜ਼ਾਦੀ ਦੀ ਸ਼ਮਾਂ ਬਲਦੀ ਰੱਖਣ ਵਾਲੇ ਸੂਬਾ ਸਾਹਿਬ ਸਿੰਘ ਬੰਗਾਲੀਪੁਰ। ਸੂਬਾ ਸਾਹਿਬ ਸਿੰਘ ਜੀ ਦੀ ਸ਼ਹਾਦਤ ਨੂੰ ਯਾਦ ਕਰਨ ਤੋਂ ਪਹਿਲਾਂ ਮੈਂ ਉਸ ਦੇ ਵਿਅਕਤੀਗਤ ਚਰਿੱਤਰ ਬਾਰੇ ਬਰਤਾਨਵੀ ਸਰਕਾਰ ਵੱਲੋਂ ਜੋ ਮੁਲੰਕਣ ਕੀਤਾ ਗਿਆ ਹੈ, ਉਹ ਕਿਸ ਤਰ੍ਹਾਂ ਦਾ ਵਿਅਕਤੀ ਹੈ, ਅੰਗਰੇਜ਼ ਹਾਕਮਾਂ ਦੀ ਜ਼ੁਬਾਨ ਵਿੱਚੋਂ ਨਿਕਲੇ ਸ਼ਬਦ ਸਾਂਝੇ ਕਰਨਾ ਚਾਹੁੰਦਾ ਹਾਂ। ਉਸ ਵਕਤ ਜਦੋਂ ਹਿੰਦੁਸਤਾਨ ਗੁਲਾਮ ਸੀ, ਉਸ ਵੇਲੇ ਦੇ ਪੰਜਾਬ ਦਾ ਸੈਸ਼ਨ ਜੱਜ ਮਿ. ਮੈਕਨਾਬ ਸੂਬਾ ਸਾਹਿਬ ਸਿੰਘ ਬਾਰੇ ਲਿਖਦਾ ਹੈ ਕਿ ਸਾਹਿਬ ਸਿੰਘ ਬੁੱਧੀਮਾਨ, ਚਤੁਰ, ਦ੍ਰਿੜ੍ਹ ਇਰਾਦੇ ਵਾਲੇ ਅਤੇ ਸੂਬਿਆਂ ਵਿਚੋਂ ਬਹੁਤ ਯੋਗ ਆਦਮੀ ਹੈ। ਪੰਜਾਬ ਦੇ ਸੈਸ਼ਨ ਜੱਜ ਦੀ ਰਿਪੋਰਟ ਤੋਂ ਬਾਅਦ ਪੰਜਾਬ ਸਰਕਾਰ ਦੇ ਗਵਰਨਰ ਜਰਨਲ ਨੇ ਜੋ ਰਿਪੋਰਟ ਦਿੱਤੀ ਉਸ ਵਿੱਚ ਸੂਬਾ ਸਾਹਿਬ ਸਿੰਘ ਬਾਰੇ ਦਰਜ ਹੈ- ਇਹ ਸੰਭਵ ਹੈ ਕਿ ਇਕ ਆਦਮੀ ਆਪਣੀ ਪਦਵੀ ਤੋਂ ਹੀ ਖ਼ਤਰਨਾਕ ਹੋ ਸਕੇ ਆਪਣੇ ਪ੍ਰਭਾਵ ਅਤੇ ਪਦਵੀ ਦਾ ਜ਼ਿਕਰ ਨਾ ਕਰਕੇ ਜਿਵੇਂ ਸਾਹਿਬ ਸਿੰਘ ਗੁਰੂ ਰਾਮ ਸਿੰਘ ਦਾ ਸੰਭਵ ਉੱਤਰਾਧਿਕਾਰੀ ਹੈ, ਸਾਹਿਬ ਸਿੰਘ ਨੇਪਾਲ ਨੂੰ ਜਾਣ ਸਮੇਂ ਉਸ ਮਿਸ਼ਨ ਦਾ ਰਾਜਦੂਤ ਸੀ। ਗੁਰੂ ਰਾਮ ਸਿੰਘ ਦਾ ਉਮੀਦ ਕੀਤਾ ਜਾਂਦਾ ਜਾਨਸ਼ੀਨ, ਉਸ ਦਾ ਖ਼ੁਫ਼ੀਆ ਸੂਬਾ, ਗੁਰੂ ਰਾਮ ਸਿੰਘ ਦਾ ਲੈਫਟੀਨੈਂਟ ਸਦਾ ਗੁਰੂ ਰਾਮ ਸਿੰਘ ਦੇ ਸੰਗ ਸਾਰਿਆਂ ਵਿਚੋਂ ਜ਼ਿਆਦਾ ਜਾਣਿਆ ਜਾਣ ਵਾਲਾ ਸੂਬਾ, ਗੁਰੂ ਰਾਮ ਸਿੰਘ ਨੂੰ ਸਦਾ ਤਾਜ਼ੀਆਂ ਚਾਲਾਂ ਲਈ ਤਿੱਖਿਆਂ ਕਰਨ ਵਾਲਾ। ਇਹ ਗੱਲਾਂ ਇਕ ਅੰਗਰੇਜ਼ ਅਫ਼ਸਰ ਸੂਬਾ ਸਾਹਿਬ ਸਿੰਘ ਬਾਬਤ ਲਿਖਦਾ ਹੈ। ਦੇਸ਼ ਆਜ਼ਾਦੀ ਲਈ ਆਪਣੀ ਸਾਰੀ ਜ਼ਿੰਦਗੀ ਲੇਖੇ ਲਾਉਣ ਵਾਲਿਆਂ ਨੂੰ ਇਤਿਹਾਸ ਦੇ ਪੰਨਿਆਂ ਤੋਂ ਕਦੀ ਵੀ ਮਿਟਾਇਆ ਨਹੀਂ ਜਾ ਸਕਦਾ। ਸਮੁੱਚੇ ਭਾਰਤਵਾਸੀਆਂ ਦਾ ਮੁੱਢਲਾ ਅਤੇ ਇਕਲਾਖੀ ਫ਼ਰਜ਼ ਬਣਦਾ ਹੈ ਕਿ ਅਜਿਹੇ ਦੇਸ਼ ਭਗਤਾਂ ਦੇ ਬਲੀਦਾਨ ਨੂੰ ਆਪਣੀਆਂ ਯਾਦਾਂ ਦੀ ਪਟਾਰੀ ਵਿੱਚੋਂ ਕਦੇ ਵੀ ਪਾਸੇ ਨਾ ਹੋਣ ਦੇਣ।

ਸੂਬਾ ਸਾਹਿਬ ਸਿੰਘ ਉਸ ਵਕਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸੰਪਰਕ ਵਿੱਚ ਆਏ, ਜਦੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵਿਸ਼ਾਲ ਪੰਜਾਬ ਦੇ ਖ਼ਾਲਸੇ ਹੱਥੋਂ ਗੁਆਚੇ ਰਾਜਭਾਗ ਦੀ ਮੁੜ ਸਥਾਪਤੀ ਲਈ ਮੁਲਕ ਦੀਆਂ ਸ਼ਕਤੀਆਂ ਨੂੰ ਲਾਮਬੰਦ ਕਰ ਰਹੇ ਸਨ। ਮਹਾਰਾਜਾ ਰਣਜੀਤ ਸਿੰਘ ਦੇ ਸਥਾਪਤ ਕੀਤੇ ਗਏ ਰਾਜ ਦੀਆਂ ਸਰਹੱਦਾਂ ਯਮਨਾ ਤੋਂ ਲੈ ਕੇ ਦੱਰਾਖ਼ੈਬਰ ਤਕ ਅਤੇ ਕਸ਼ਮੀਰ ਤੋਂ ਸਿੰਧ ਦੇ ਮੈਦਾਨਾਂ ਤਕ ਪਸਰ ਗਈਆਂ ਸਨ। ਇਸ ਵਿਸ਼ਾਲ ਖਾਲਸਾ ਰਾਜ ਨੂੰ ਪੂਰਬ ਤੋਂ ਆਈ ਇਕ ਈਸਟ ਇੰਡੀਆ ਕੰਪਨੀ ਨੇ ਸਰਕਾਰ ਦਾ ਰੂਪ ਧਾਰਨ ਕਰਕੇ ਆਪਣਾ ਗੁਲਾਮ ਬਣਾ ਲਿਆ ਸੀ। ਇਸ ਗੁਲਾਮੀ ਦੇ ਤਾਣੇ ਬਾਣੇ ਦੀਆਂ ਜ਼ੰਜੀਰਾਂ ਨੂੰ ਤੋੜਨ ਲਈ ਪੰਜਾਬ ਦੇ ਜ਼ਿਲ੍ਹਾ ਲੁਧਿਆਣਾ

ਦੇ ਇੱਕ ਛੋਟੇ ਜਿਹੇ ਪਿੰਡ ਵਿੱਚੋਂ ਇੱਕ ਸਾਦੇ ਜਿਹੇ ਤਰਖਾਣ ਪਰਿਵਾਰ ਵਿੱਚ ਪੈਦਾ ਹੋਏ ਸਤਿਗੁਰੂ ਰਾਮ ਸਿੰਘ ਜੀ ਦੀ ਆਵਾਜ਼ ਨੇ ਪੰਜਾਬ ਦੇ ਲੋਕਾਂ ਦੀ ਅੰਤਰ-ਆਤਮਾ ਨੂੰ ਝੰਜੋੜ ਕੇ ਰੱਖ ਦਿੱਤਾ।

ਉਸ ਵਕਤ ਜ਼ਿਲ੍ਹਾ ਅੰਮ੍ਰਿਤਸਰ ਤੇ ਹੁਣ ਜ਼ਿਲ੍ਹਾ ਤਰਨਤਾਰਨ ਦੇ ਪਿੰਡ ਬੰਗਾਲੀਪੁਰ ਦੇ ਭਾਈ ਦਿਆਲ ਸਿੰਘ ਦਾ ਸਪੁੱਤਰ ਸਾਹਿਬ ਸਿੰਘ ਜਿਸ ਦਾ ਗੋਰਾ ਨਸ਼ੋ ਰੰਗ, ਦਰਮਿਆਨਾ ਕੱਦ ਅਤੇ ਭਰਪੂਰ ਸਰੀਰ ਦਾ ਇਹ ਬਾਲਕ ਉਮਰ ਦੇ 16ਵੇਂ ਸਾਲ ਵਿੱਚ ਸੀ ਤਾਂ ਇਹ ਸਾਹਿਬ ਸਿੰਘ ਉਦਾਸੀ ਸਾਧੂਆਂ ਦਾ ਚੇਲਾ ਬਣ ਬੈਠਾ। ਥੋੜ੍ਹੀ ਬਹੁਤੀ ਅੱਖਰ ਪਛਾਣ ਤਾਂ ਪਹਿਲਾਂ ਹੀ ਰੱਖਦਾ ਸੀ ਪਰ ਕਿਸੇ ਵਿਦਵਾਨ ਉਦਾਸੀ ਸਾਧੂ ਦੀ ਸੰਗਤ ਨੇ ਹੋਰ ਰੰਗ ਚਾੜ੍ਹ ਦਿੱਤਾ ਅਤੇ ਇਸ ਨੂੰ ਅੱਗੇ ਪੜ੍ਹਨ ਦੀ ਰੀਝ ਜਾਗ ਉੱਠੀ। ਨਾਂਗੇ ਸਾਧੂਆਂ ਵਿਚ ਰਹਿ ਕੇ ਵਿੱਦਿਆ ਗ੍ਰਹਿਣ ਕੀਤੀ। ਉਦਾਸੀ ਸਾਧੂਆਂ ਵਿਚ ਰਹਿੰਦੇ ਸਾਹਿਬ ਸਿੰਘ ਵੀ ਨਾਗਾ ਸਾਧੂਆਂ ਦੇ ਧੂੰਣੀਆਂ ਦੀ ਸ਼ੋਭਾ ਬਣ ਗਿਆ। ਸਾਹਿਬ ਸਿੰਘ 8-9 ਸਾਲ ਉਦਾਸੀ ਸਾਧੂਆਂ ਦੇ ਟੋਲਿਆਂ ਵਿੱਚ ਵਿਚਰਦਾ ਰਿਹਾ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਅਪ੍ਰੈਲ 1857 ਈ. ਨੂੰ ਸ੍ਰੀ ਭੈਣੀ ਸਾਹਿਬ ਤੋਂ ਸੰਤ ਖ਼ਾਲਸੇ ਦੀ ਸਾਜਣਾ ਕਰਦੇ ਹੋਏ ਖੰਡੇ-ਬਾਟੇ ਦਾ ਅੰਮ੍ਰਿਤ ਪਾਨ ਕਰਵਾ ਕੇ ਸਮਾਜ ਸੁਧਾਰ ਅਤੇ ਧਰਮ ਪ੍ਰਚਾਰ ਦਾ ਕਾਰਜ ਆਰੰਭ ਕਰ ਦਿੱਤਾ। ਸਾਹਿਬ ਸਿੰਘ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਹਰਿਦੁਆਰ ਦਰਸ਼ਨ ਦੇ ਕੇ ਸ੍ਰੀ ਭੈਣੀ ਸਾਹਿਬ ਆਉਣ ਦਾ ਹੁਕਮ ਕੀਤਾ। ਸਾਹਿਬ ਸਿੰਘ ਜਿਸ ਸਮੇਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਨਮੁਖ ਆਨ ਹਾਜ਼ਰ ਹੁੰਦਾ ਹੈ ਇਸ ਵਕਤ ਇਸ ਦੀ ਉਮਰ 24-25 ਸਾਲ ਦੀ ਹੈ ਅਤੇ ਭਰ ਜੁਆਨੀ ਵਿੱਚ ਹੈ। ਇਸ ਸਮੇਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਆਯੂ 44 ਸਾਲ ਹੈ, ਇਹ ਸੰਨਿਆਸ ਛੱਡ ਕੇ ਸੇਵਕ ਬਣਿਆ 'ਸੁਤੇ ਪ੍ਰਕਾਸ਼' ਉਦਾਸੀਆਂ ਵਾਲੇ ਨਾਮ ਕਰਕੇ ਜਾਣਿਆ ਜਾਣ ਵਾਲਾ ਸਾਹਿਬ ਸਿੰਘ 25 ਸਾਲ ਦੀ ਉਮਰ ਦਾ ਸੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਤੇਜਸਵੀ ਮੁਖੜੇ ਅਤੇ ਵਿਸ਼ਾਲ ਯੁਕਤ ਬਾਣੀ ਨੇ ਇਸ ਨੌਜਵਾਨ ਦਾ ਮਨ ਮੋਹ ਲਿਆ ਤਾਂ 1859 ਈ. ਨੂੰ ਭਜਨ ਪੁੱਛ, ਅੰਮ੍ਰਿਤ ਛੱਕ ਸਾਹਿਬ ਸਿੰਘ ਨਾਮਧਾਰੀ ਬਣ ਅਤੇ ਆਪਣੇ ਸਾਥੀਆਂ ਨੂੰ ਵੀ ਸਿੰਘ ਸਜਾ ਆਪਣੇ ਨਗਰ ਬੰਗਾਲੀਪੁਰ ਪਹੁੰਚ ਗਿਆ। ਘਰੇਲੂ ਕੰਮਾਂ ਵਿਚ ਇਸ ਦਾ ਮਨ ਨਾ ਲੱਗਿਆ। ਸਾਹਿਬ ਸਿੰਘ ਮੁੜ ਪਿੰਡ ਤੋਂ ਵਾਪਸ ਆਣ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਨਮੁਖ ਹਾਜ਼ਰ ਹੋ ਅਰਜ਼ ਬੇਨਤੀ ਕੀਤੀ ਕਿ ਮੇਰਾ ਇੱਥੇ ਰਹਿਣ ਦਾ ਸੰਕਲਪ ਹੈ। ਮੈਂ ਮੈਸਾਂ (ਮੱਝਾਂ) ਚਾਰ ਲਿਆਵਾ ਕਰਾਂਗਾ। ਸ੍ਰੀ ਸਤਿਗੁਰੂ ਜੀ ਨੇ ਬਚਨ ਕੀਤਾ, ਚੰਗਾ।

ਇਸ ਸਮੇਂ ਤੱਕ ਪੰਜਾਬ ਦੇ ਲੋਕਾਂ ਲਈ ਸ੍ਰੀ ਭੈਣੀ ਸਾਹਿਬ ਇੱਕ ਤੀਰਥ ਸਥਾਨ ਦੇ ਤੌਰ ਤੇ ਸਥਾਪਿਤ ਹੋ ਚੁੱਕਾ ਸੀ। ਲੋਕ ਯਾਤਰਾ ਲਈ ਆਉਣ ਲੱਗ ਪਏ ਸਨ। ਸ੍ਰੀ ਭੈਣੀ ਸਾਹਿਬ ਹਰ ਵਕਤ 20 ਤੋਂ 25 ਸਿੱਖਾਂ ਦਾ ਡੇਰਾ ਰਹਿੰਦਾ ਸੀ। ਪਿਛਲੇ ਕੁਝ ਸਮੇਂ ਤੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਸਥਾਪਤ ਕੂਕਾ ਲਹਿਰ ਆਮ ਲੋਕਾਂ ਵਿੱਚ ਵਿਕਾਸ ਕਰ ਚੁੱਕੀ ਸੀ। ਲੋਕ ਆਉਂਦੇ, ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰ, ਅੰਨ, ਧਨ ਅਰਪਣ ਕਰ ਅਤੇ ਮੁੜ ਸੁਤੰਤਰ ਹੋ ਸਕਣ ਦੇ ਅਰਮਾਨਾਂ ਨਾਲ ਵਾਪਸ ਜਾਂਦੇ। ਸ੍ਰੀ ਭੈਣੀ ਸਾਹਿਬ ਰਹਿੰਦੇ ਹੋਏ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸਾਹਿਬ ਸਿੰਘ ਜੀ ਨੂੰ ਦੁਕਾਨਦਾਰੀ ਦੀ ਲਿਖਤ-ਪੜਤ ਦੇ ਕੰਮ ਦੇ ਨਾਲ ਨਾਲ ਡੇਰੇ ਅੰਦਰ ਰਹਿੰਦੇ ਇਸਤਰੀ ਪੁਰਸ਼ਾਂ ਨੂੰ ਗੁਰਮੁਖੀ ਅੱਖਰ ਸਿਖਾਉਣ ਅਤੇ ਸ੍ਰੀ ਆਦਿ ਗੁਰੂ ਗ੍ਰੰਥ ਸਾਹਿਬ ਦੇ ਪਾਠਾਂ ਦੀ ਸੰਥਿਆ ਦੇਣ ਦਾ ਕਾਰਜ ਵੀ ਸੰਭਾਲ ਦਿੱਤਾ। ਇਸ ਤਰ੍ਹਾਂ ਗੁਰਬਾਣੀ ਦਾ ਪ੍ਰਚਾਰ ਅਤੇ ਪ੍ਰਸਾਰ ਵਧਣ ਲੱਗਿਆ। ਆਪਣੀ ਸਹਿਜ ਸਿਆਣਪ ਅਤੇ ਸੂਝ-ਬੂਝ ਨਾਲ ਅੰਮ੍ਰਿਤਸਰ ਜ਼ਿਲ੍ਹੇ ਦੇ ਇਸ ਨੌਜਵਾਨ ਸਾਹਿਬ ਸਿੰਘ ਨੇ ਡੇਰੇ ਦੇ ਸਿੱਖ ਸੇਵਕਾਂ ਦੇ ਮਨ ਮੋਹ ਲਏ ਅਤੇ ਇਸ ਦੀ ਗਿਣਤੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਅੱਤ ਨਿਕਟਵਰਤੀਆਂ ਅਤੇ ਵਿਸ਼ਵਾਸ ਪਾਤਰਾਂ ਵਿਚ ਹੋਣ ਲੱਗੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਹੁਣ ਤਕ ਨਾਮਧਾਰੀ ਪਹਿਰਾਵੇ ਦੀ ਕਾਟ ਅਤੇ ਕਾਤਰ ਵੇਤਰ, ਪੈਰੀਂ ਪਾਉਣ ਵਾਲੇ ਪਊਇਆਂ ਦੀ ਬਣਤਰ, ਉਨ ਦੀ ਮਾਲਾ ਦੀਆਂ ਗੰਢਾਂ, ਆਸਨ ਅਤੇ ਗੜਵੇ ਆਦਿ ਦੀ ਤਜਵੀਜ਼ ਅਮਲ ਵਿੱਚ ਲੈ ਆਂਦੀ ਸੀ। ਸਾਹਿਬ ਸਿੰਘ ਨਾਮਧਾਰੀ ਪਹਿਰਾਵੇ ਵਿਚ ਖ਼ੂਬ ਬਣਦੇ ਫਬਦੇ ਸਨ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵੀ ਉਸ ਨੂੰ ਹੌਸਲਾ ਦੇ ਉਸ ਦਾ ਹਮੇਸ਼ਾ ਮਾਣ ਵਧਾਉਂਦੇ ਸਨ। ਸਾਹਿਬ ਸਿੰਘ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹਜ਼ੂਰ ਰਹਿੰਦੇ ਹੋਏ ਦੋ ਸਾਲ ਦਾ ਸਮਾਂ ਬਤੀਤ ਹੋ ਗਿਆ। 1861 ਈ. ਤਕ ਸ੍ਰੀ ਸਤਿਗੁਰੂ ਜੀ ਦੁਆਰਾ ਸਾਜੀ ਸਿੱਖੀ ਦਾ ਘੇਰਾ ਕਾਫ਼ੀ ਵਿਸ਼ਾਲ ਹੋ ਚੁੱਕਾ ਸੀ। ਸਾਹਿਬ ਸਿੰਘ ਸੇਵਾ ਨੂੰ ਸਮਰਪਿਤ ਹੋ ਕੇ ਸ੍ਰੀ ਸਤਿਗੁਰੂ ਜੀ ਤੋਂ ਬਾਅਦ ਡੇਰੇ ਦਾ ਪ੍ਰਮੁੱਖ ਵਿਅਕਤੀ ਬਣ ਗਿਆ। ਸਮਰਪਨ ਦੀ ਭਾਵਨਾ ਇੰਨੀ ਜ਼ਿਆਦਾ ਸੀ ਕਿ ਇਸੇ ਸਮੇਂ ਅਪ੍ਰੈਲ 1861 ਈ. ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਿੱਖਾਂ ਸੇਵਕਾਂ ਅਤੇ ਸੰਗਤ ਦੇ ਇਕੱਠ ਨਾਲ ਹਰਿਦੁਆਰ ਅਰਧ-ਕੁੰਭੀ ਦੇ ਮੇਲੇ ਤੇ ਜਾ ਰਹੇ ਸਨ ਤਾਂ ਰਸਤੇ ਵਿਚ ਖੁੱਲ੍ਹੇ ਆਸਮਾਨ ਹੇਠਾਂ ਡੇਰਾ ਕੀਤਾ। ਰਾਤ ਨੂੰ ਮੀਂਹ ਹਨ੍ਹੇਰੀ ਵੀ ਬਹੁਤ ਜ਼ਿਆਦਾ ਅਤੇ ਗੜ੍ਹੇ ਮਾਰ ਹੋਈ ਤਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਚਨ ਕੀਤਾ, "ਜਿਸ ਜਿਸ ਨੇ ਭਜਨ ਬਾਣੀ ਪੜ੍ਹੀ ਹੈ ਸਭ ਦਾ ਫਲ ਦੇਵੋ ਜੋ ਗੜ੍ਹਾ ਬੰਦ ਹੋ ਸਕੇ।" ਸਭਨਾਂ ਨੇ ਆਪੋ ਆਪਣਾ ਪੜ੍ਹੀ ਭਜਨ ਬਾਣੀ ਦਾ ਫਲ ਦਿੱਤਾ। ਕਿਸੇ ਨੇ ਮਾਲਾ ਫੇਰੀ ਦਾ, ਕਿਸੇ ਨੇ ਬਾਣੀ ਪੜ੍ਹੀ ਦਾ ਫਲ ਦਿੱਤਾ। ਤਾਂ ਸਾਹਿਬ ਸਿੰਘ ਨੇ ਸਤਿਗੁਰੂ ਜੀ ਨੂੰ ਅਰਜ਼ ਕੀਤੀ, ਜਿੰਨਾ ਚਿਰ ਮੈਂ ਜਿਊਂਦਾ ਰਹਾਂ, ਜਿਤਨਾ ਭਜਨ ਬਾਣੀ ਕਰਾਂ ਸਭ ਦਾ ਫਲ ਦਿੱਤਾ। ਉਸੇ ਵਕਤ ਬਾਰਸ਼ ਅਤੇ ਗੜ੍ਹਾ ਬੰਦ ਹੋ ਗਿਆ। ਸਾਹਿਬ ਸਿੰਘ ਦਾ ਸਮਰਪਣ ਸਿਖ਼ਰ ਦਾ ਸੀ ਅਜਿਹੇ ਸਮਰਪਣ ਦੀ ਹੀ ਸਤਿਗੁਰੂ ਜੀ ਨੂੰ ਜ਼ਰੂਰਤ ਹੁੰਦੀ ਹੈ। ਜੋ ਆਪਾ ਤਿਆਗ ਕੇ ਸੇਵਾ

ਕਰਦਾ ਹੈ ਉਹ ਸਭ ਕੁਝ ਪ੍ਰਾਪਤ ਕਰ ਲੈਂਦਾ ਹੈ। ਅਜਿਹੀ ਹੀ ਭਾਵਨਾ ਨਾਲ ਸਾਹਿਬ ਸਿੰਘ ਹਮੇਸ਼ਾ ਹੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਸੇਵਾ ਵਿਚ ਤੱਤਪਰ ਤਿਆਰ ਰਹਿੰਦਾ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵੀ ਹਰ ਸਮੇਂ ਸਾਹਿਬ ਸਿੰਘ ਦੀ ਕੀਤੀ ਸੇਵਾ ਨੂੰ ਮਾਣ ਬਖ਼ਸ਼ਦੇ।

ਸੂਬਾ ਸਾਹਿਬ ਸਿੰਘ ਜੀ ਦੇ ਭਰਾ ਭਾਈ ਰੂੜ ਸਿੰਘ ਜੀ ਸਾਹਿਬ ਸਿੰਘ ਤੋਂ ਉਮਰ ਵਿਚ 5 ਸਾਲ ਵੱਡੇ ਸਨ। 1860 ਈ. ਦੇ ਨੇੜੇ ਭਾਈ ਰੂੜ ਸਿੰਘ ਜੀ ਵੀ ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਸ਼ਰਨ ਵਿਚ ਆਏ। ਜਦੋਂ ਸ੍ਰੀ ਸਤਿਗੁਰੂ ਜੀ ਵੱਲੋਂ ਸੂਬਿਆਂ ਦੀ ਸਥਾਪਨਾ ਕੀਤੀ ਗਈ ਤਾਂ ਭਾਈ ਰੂੜ ਸਿੰਘ ਦੇ ਗੁਣਾਂ ਦੀ ਕਦਰ ਕਰਦੇ ਹੋਏ ਸ੍ਰੀ ਸਤਿਗੁਰੂ ਜੀ ਨੇ ਰੂੜ ਸਿੰਘ ਨੂੰ ਵੀ ਸੂਬਾ ਪੱਦਵੀ ਬਖ਼ਸ਼ ਦਿੱਤੀ ਅਤੇ ਸੂਬਾ ਥਾਪ ਦਿੱਤਾ। ਇਸ ਪਿੰਡ ਬੰਗਾਲੀਪੁਰ ਜ਼ਿਲ੍ਹਾ ਅੰਮ੍ਰਿਤਸਰ ਦੇ ਭਾਈ ਦਿਆਲ ਸਿੰਘ ਦੇ ਦੋਵੇਂ ਸਪੁੱਤਰਾਂ ਨੂੰ ਸ੍ਰੀ ਸਤਿਗੁਰੂ ਜੀ ਨੇ ਸੂਬਾ ਪਦਵੀ ਦੇ ਕੇ ਮਾਣ ਬਖਸ਼ਿਆ।

19 ਵੀਂ ਸਦੀ ਦੇ ਸੱਤਵੇਂ ਦਹਾਕੇ ਤੱਕ ਸ੍ਰੀ ਭੈਣੀ ਸਾਹਿਬ ਅੰਗਰੇਜ਼ ਹਕੂਮਤ ਵਿਰੋਧੀ ਕੇਂਦਰ ਦੇ ਤੌਰ ਤੇ ਸਥਾਪਿਤ ਹੋ ਚੁਕਾ ਸੀ। ਬੇਸ਼ਕ ਇਸ ਦੇ ਮੁੱਖ ਕੇਂਦਰ ਬਿੰਦੂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਨ ਪਰ ਹਰ ਤਰ੍ਹਾਂ ਦੇ ਸਹਿਯੋਗੀ ਅਤੇ ਸਲਾਹਕਾਰ ਉਨ੍ਹਾਂ ਦੁਆਰਾ ਸਥਾਪਿਤ ਕੀਤੇ ਸੂਬਾ ਸਾਹਿਬਾਨ ਸਨ। ਜਦੋਂ 1863 ਈ. ਤੋਂ ਲੈ ਕੇ 1867 ਈ. ਤੱਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਨਜ਼ਰਬੰਦ ਕਰ ਦਿੱਤਾ ਗਿਆ ਤਾਂ ਉਸ ਸਮੇਂ ਉਨ੍ਹਾਂ ਦਾ ਸੰਦੇਸ਼ ਘਰ-ਘਰ ਪਹੁੰਚਾਣ ਲਈ ਇਹਨਾਂ ਸੂਬਿਆਂ ਦੀ ਪ੍ਰਥਾ ਕਾਇਮ ਕਰ ਦਿੱਤੀ ਸੀ। ਇਹ ਸੂਬੇ ਵੱਖ-ਵੱਖ ਇਲਾਕਿਆਂ ਦੇ ਮੁਖੀ ਥਾਪੇ ਗਏ ਸਨ ਜਿਹੜੇ ਨਾਮਧਾਰੀ ਮਿਸ਼ਨ ਦਾ ਪ੍ਰਚਾਰ ਕਰਦੇ, ਭਾਈਚਾਰਕ ਝਗੜਿਆਂ ਦਾ ਨਿਪਟਾਰਾ ਕਰਦੇ, ਭਜਨ ਦੱਸ ਅੰਮ੍ਰਿਤ ਛਕਾ ਕੂਕੇ ਪੰਥ ਵਿਚ ਵਾਧਾ ਕਰਦੇ। ਪ੍ਰਸਿੱਧ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਦੀ ਲਿਖਤ ਅਨੁਸਾਰ ਕਿ ਸੂਬਿਆਂ ਦੀ ਜੁਬਾਨ ਵਿਚ ਵੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵਾਲੀ ਹੀ ਤਾਸੀਰ ਸੀ। 1862 ਇ. ਨੂੰ ਸਤਿਗੁਰੂ ਰਾਮ ਸਿੰਘ ਆਪਣੇ ਪ੍ਰਚਾਰ ਦੌਰੇ ਸਮੇਂ ਸੂਬਾ ਸਾਹਿਬ ਸਿੰਘ ਦੀ ਯੋਗਤਾ ਨੂੰ ਧਿਆਨ ਵਿਚ ਰੱਖਦੇ ਹੋਏ ਕਹਿੰਦੇ ਹਨ ਕਿ ਇਕ ਅਜਿਹਾ ਹੀ ਵਿਅਕਤੀ ਪਿੱਛੋਂ ਡੇਰੇ ਵਿਚ ਚਾਹੀਦਾ ਹੈ ਜੋ ਸਾਡੇ ਆਦਰਸ਼ਾਂ ਦਾ ਪ੍ਰਚਾਰ ਕਰਨ ਦੇ ਨਾਲ-ਨਾਲ ਲੰਗਰ ਦਾ ਪ੍ਰਬੰਧ ਵੀ ਜਾਰੀ ਰੱਖੇ, ਆਏ ਗਏ ਦੀ ਸੇਵਾ ਦੇ ਨਾਲ ਪਸ਼ੂ-ਧਨ ਦੀ ਨਿਗਰਾਨੀ ਰੱਖ ਸਕੇ। ਇਸ ਲਈ ਸਤਿਗੁਰੂ ਰਾਮ ਸਿੰਘ ਜੀ ਨੇ ਸੂਬਾ ਸਾਹਿਬ ਸਿੰਘ ਵਰਗੇ ਮੁਨਾਸਿਬ ਵਿਅਕਤੀ ਨੂੰ ਸ੍ਰੀ ਭੈਣੀ ਸਾਹਿਬ ਦੇ ਡੇਰੇ ਦਾ ਮੁੱਖ ਪ੍ਰਬੰਧਕ ਥਾਪ ਕੇ ਆਪ ਸ੍ਰੀ ਸਤਿਗੁਰੂ ਜੀ ਜਿਲਾ ਜਲੰਧਰ, ਜਿਲਾ ਅੰਮ੍ਰਿਤਸਰ ਅਤੇ ਜਿਲਾ ਸਿਆਲਕੋਟ ਦੇ ਇਲਾਕੇ ਦੇ ਲੰਮੇ ਦੌਰੇ ਤੇ ਚੱਲੇ ਜਾਂਦੇ ਸਨ।

ਜਿਸ ਵਕਤ ਨੇਪਾਲ ਦੇਸ ਦੇ ਰਾਜੇ ਜੰਗ ਬਹਾਦਰ ਨੂੰ ਪੰਜਾਬ ਵਿੱਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਬਰਤਾਨਵੀ ਹਕੂਮਤ ਖ਼ਿਲਾਫ਼ ਅਰੰਭ ਕੀਤੇ ਅੰਦੋਲਨ ਬਾਰੇ ਪਤਾ ਲੱਗਾ ਤਾਂ ਮਹਾਰਾਜ ਨੇਪਾਲ ਨੇ ਵੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਮਿਲਣ ਦੀ ਇੱਛਾ ਸਰਦਾਰ ਕਿਸ਼ਨ ਸਿੰਘ ਨਾਮਧਾਰੀ ਪਾਸ ਕੀਤੀ। ਜੋ ਨੇਪਾਲ ਵਿਖੇ ਰਹਿੰਦਾ ਸੀ ਅਤੇ ਜਿਸ ਦੇ ਬਰਤਾਨਵੀ ਹਕੂਮਤ ਨੇ ਗ੍ਰਿਫ਼ਤਾਰੀ ਵਾਰੰਟ ਜਾਰੀ ਕੀਤੇ ਹੋਏ ਸਨ। ਇਸ ਸਮੇਂ ਸ੍ਰੀ ਸਤਿਗੁਰੂ ਰਾਮ ਜੀ ਨੇ ਸੂਬਾ ਸਾਹਿਬ ਸਿੰਘ ਨੂੰ ਆਪਣੇ ਰਾਜਦੂਤ ਦੇ ਤੌਰ ਤੇ ਮਾਣ ਬਖਸ਼ਿਆ ਅਤੇ ਇਨ੍ਹਾਂ ਦੇ ਨਾਲ ਸੂਬਾ ਕਾਹਨ ਸਿੰਘ ਨੂੰ ਨੇਪਾਲ ਭੇਜਿਆ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਦੇਸ਼ ਆਜ਼ਾਦੀ ਲਈ ਆਰੰਭ ਕੀਤੇ ਗਏ ਕੂਕਾ ਅੰਦੋਲਨ ਨੇ ਅੰਗਰੇਜ਼ ਹਕੂਮਤ ਦੇ ਪੈਰਾਂ ਥੱਲੇ ਅੰਗਿਆਰ ਬਾਲ ਦਿੱਤੇ ਅਤੇ ਅੰਗਰੇਜ਼ ਹਕੂਮਤ ਨੇ ਵੱਧ ਤੋਂ ਵੱਧ ਅੱਤਿਆਚਾਰ ਕਰ ਕੇ ਇਸ ਆਜ਼ਾਦੀ ਅੰਦੋਲਨ ਨੂੰ ਦਬਾਉਣ ਦਾ ਯਤਨ ਕੀਤਾ। ਜਿਸ ਵਿੱਚ ਸਿੱਖਾਂ ਨੂੰ ਫਾਂਸੀ ਤੇ ਲਟਕਾਇਆ ਗਿਆ, ਤੋਪਾਂ ਨਾਲ ਉਡਾਇਆ ਗਿਆ ਅਤੇ ਹੋਰ ਅਨੇਕਾਂ ਤਰ੍ਹਾਂ ਦੇ ਤਸੀਹੇ ਦੇ ਕੇ ਸ਼ਹੀਦ ਕੀਤਾ ਗਿਆ। ਇਨ੍ਹਾਂ ਸਾਰੇ ਹਾਲਾਤਾਂ ਵਿੱਚ ਸੂਬਾ ਸਾਹਿਬ ਸਿੰਘ ਜੀ ਦੀ ਭੂਮਿਕਾ ਜ਼ਿਕਰਯੋਗ ਰਹੀ। 16 ਜਨਵਰੀ 1872 ਈ. ਨੂੰ ਪੰਜਾਬ ਦੇ ਲਾਟ ਸਾਹਬ ਨੇ ਦਿੱਲੀਓਂ ਕਲਕੱਤੇ ਵਾਇਸਰਾਏ ਹਿੰਦ ਵੱਲੋਂ ਇੱਕ ਤਾਰ ਭੇਜੀ ਜਿਸ ਵਿੱਚ ਉਸਨੇ ਅੰਬਾਲਾ ਡਿਵੀਜ਼ਨ ਦੇ ਕਮਿਸ਼ਨਰ ਨੂੰ ਗੁਰੂ ਰਾਮ ਸਿੰਘ ਅਤੇ ਉਨ੍ਹਾਂ ਦੁਆਰਾ ਥਾਪੇ ਸੂਬਿਆਂ ਦੀ ਗ੍ਰਿਫ਼ਤਾਰੀ ਦੇ ਅਧਿਕਾਰ ਦੇ ਦਿੱਤੇ ਸਨ। ਇਸ ਦੇ ਅਨੁਸਾਰ ਪੰਜਾਬ ਸਰਕਾਰ ਦੇ ਸਕੱਤਰ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਉਨ੍ਹਾਂ ਦੇ ਸੂਬਿਆਂ ਖ਼ਿਲਾਫ਼ ਰੈਗੂਲੇਸ਼ਨ ਨੰਬਰ 3 ਸਾਲ 1818 ਅਨੁਸਾਰ ਗ੍ਰਿਫ਼ਤਾਰੀ ਵਾਰੰਟ ਜਾਰੀ ਕਰ ਦਿੱਤੇ। ਜਿਸ ਸਮੇਂ 17 ਜਨਵਰੀ 1872 ਈ. ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਆਪਣੇ ਸੂਬਿਆਂ ਸਹਿਤ ਪਿੰਡ ਸਿਆੜ ਤੋਂ ਵਾਪਸ ਬਾਅਦ ਦੁਪਹਿਰ ਸ੍ਰੀ ਭੈਣੀ ਸਾਹਿਬ ਪਹੁੰਚਦੇ ਹਨ ਸੰਗਤ ਨੇ ਦਰਸ਼ਨ ਦੀਦਾਰ ਕੀਤੇ ਤਾਂ ਉਸ ਵਕਤ ਸਾਹਨੇਵਾਲ ਦਾ ਥਾਣੇਦਾਰ ਕਮਿਸ਼ਨਰ ਫੋਰਸਿੱਥ ਦਾ ਪਰਵਾਨਾ ਲੈ ਕੇ ਪਹੁੰਚਦਾ ਹੈ। ਅਤੇ ਆਖਦਾ ਹੈ ਕਿ ਹੁਣੇ ਹੀ ਲੁਧਿਆਣੇ ਚੱਲਣਾ ਹੈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਆਪਣੇ ਸਾਥੀ ਸੂਬਿਆਂ ਸੂਬਾ ਸਾਹਿਬ ਸਿੰਘ, ਸੂਬਾ ਕਾਹਨ ਸਿੰਘ, ਸੂਬਾ ਬ੍ਰਹਮਾ ਸਿੰਘ, ਸੂਬਾ ਜਵਾਹਰ ਸਿੰਘ, ਸੂਬਾ ਮਲੂਕ ਸਿੰਘ ਅਤੇ ਸੂਬਾ ਹੁਕਮ ਸਿੰਘ ਸਮੇਤ ਲੁਧਿਆਣੇ ਜਾਣ ਦੀ ਤਿਆਰੀ ਕਰਦੇ ਹਨ। ਸੂਬਾ ਲੱਖਾ ਸਿੰਘ ਪਹਿਲਾਂ ਹੀ ਲੁਧਿਆਣੇ ਪਹੁੰਚੇ ਹੋਏ ਸਨ। ਸ੍ਰੀ ਭੈਣੀ ਸਾਹਿਬ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਸੂਬੇ ਸਾਹਿਬਾਨਾਂ ਦੀਆਂ ਅੰਤਿਮ ਘੜੀਆਂ ਸਨ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਸੂਬੇ ਸਾਹਿਬਾਨ ਦੇ ਨਾਲ ਸ੍ਰੀ ਭੈਣੀ ਸਾਹਿਬ ਤੇ ਇਕੋਂ ਗੱਡੇ ਤੇ ਅਸਵਾਰ ਹੋਏ ਜਿਸ ਦਾ ਗਾਡੀ ਸਰਦਾਰ ਗੁਰਦਿੱਤ ਸਿੰਘ ਪਿੰਡ ਮੋਰੋਂ ਜ਼ਿਲ੍ਹਾ

ਜਲੰਧਰ ਦਾ ਸੀ, ਸ੍ਰੀ ਸਤਿਗੁਰੂ ਜੀ ਸ੍ਰੀ ਭੈਣੀ ਸਾਹਿਬ ਤੋਂ ਰਵਾਨਾ ਹੋ ਕੇ ਦੇਰ ਰਾਤ ਤੱਕ ਲੁਧਿਆਣੇ ਪਹੁੰਚਦੇ ਹਨ।

18 ਜਨਵਰੀ 1872 ਨੂੰ ਮਿਸਟਰ ਫੋਰਸਿੱਥ ਨੇ ਲਿਖਿਆ ਕਿ ਜੇਕਰ ਸਮੁੱਚੇ ਤੌਰ ਤੇ ਸਾਰੇ ਪੰਜਾਬ ਦੀ ਅਮਨ ਲਈ ਨਹੀਂ ਤਾਂ ਘੱਟੋ-ਘੱਟ ਜ਼ਿਲ੍ਹੇ ਲੁਧਿਆਣੇ ਵਿੱਚ ਅਮਨ-ਸ਼ਾਂਤੀ ਰੱਖਣ ਲਈ ਮੈਂ ਇਹ ਜ਼ਰੂਰੀ ਸਮਝਦਾ ਹਾਂ ਕਿ ਨਾਮਧਾਰੀਆਂ ਦੇ ਆਗੂ ਗੁਰੂ ਰਾਮ ਸਿੰਘ ਨੂੰ ਇਕੋ ਦਮ ਪੰਜਾਬ ਵਿਚੋਂ ਦੇਸ਼ ਨਿਕਾਲਾ ਦੇ ਦਿੱਤਾ ਜਾਵੇ। ਅਜਿਹੇ ਆਦਮੀ ਨੂੰ ਖੁੱਲ੍ਹੇ ਰਹਿਣ ਦੀ ਇਜਾਜ਼ਤ ਦੇਣਾ ਬੇਹੱਦ ਖਤਰਨਾਕ ਹੈ। 18 ਜਨਵਰੀ 1872 ਨੂੰ ਕਮਿਸ਼ਨਰ ਫੋਰਸਿੱਥ ਨੇ ਪੰਜਾਬ ਸਰਕਾਰ ਦੇ ਸਕੱਤਰ ਨੂੰ ਲਿਖਿਆ ਕਿ ਗੁਰੂ ਰਾਮ ਸਿੰਘ ਸਮੇਤ ਸੂਬਾ ਸਾਹਿਬ ਸਿੰਘ, ਸੂਬਾ ਜਵਾਹਰ ਸਿੰਘ ਆਪਣੇ ਸੇਵਕਾਂ ਗੁਰਦਿੱਤ ਸਿੰਘ ਅਤੇ ਨਾਨੂੰ ਸਿੰਘ ਸਮੇਤ 17-18 ਜਨਵਰੀ ਦੀ ਵਿਚਕਾਰਲੀ ਰਾਤ ਨੂੰ ਇੱਕ ਵਜੇ ਮੇਰੇ ਪਾਸ ਪਹੁੰਚ ਗਏ ਸਨ। 18 ਜਨਵਰੀ 1872 ਈ. ਨੂੰ ਸਵੇਰ 4 ਵਜੇ ਇੱਕ ਡਾਕ ਗੱਡੀ ਦੇ ਸਪੈਸ਼ਲ ਡੱਬੇ ਵਿੱਚ ਮਿਸਟਰ ਜੈਕਸਨ ਦੀ ਗੋਰਖਾ ਰਜ਼ਮੈਂਟ ਦੇ ਅਧੀਨ ਸਵਾਰ ਕਰਕੇ ਇਲਾਹਾਬਾਦ ਲਈ ਸ੍ਰੀ ਸਤਿਗੁਰੂ ਰਾਮ ਸਿੰਘ, ਸੂਬਾ ਸਾਹਿਬ ਸਿੰਘ, ਸੂਬਾ ਜਵਾਹਰ ਸਿੰਘ ਤੇ ਸੂਬਾ ਲੱਖਾ ਸਿੰਘ ਜੀ ਨੂੰ ਰਵਾਨਾ ਕਰ ਦਿੱਤਾ ਸੀ। ਸਤਿਗੁਰੂ ਰਾਮ ਸਿੰਘ ਜੀ ਅਤੇ ਸੂਬੇ ਸਹਿਬਾਨਾਂ ਨੇ ਭਰੇ ਹੋਏ ਮਨ ਨਾਲ ਅਤੇ ਭਿੱਜੀਆਂ ਹੋਈਆਂ ਅੱਖਾਂ ਨਾਲ ਆਪਣੇ ਵਤਨ ਦੀ ਧਰਤੀ ਨੂੰ ਪ੍ਰਣਾਮ ਕੀਤੀ। ਜਿਸ ਧਰਤੀ ਦੀ ਆਜ਼ਾਦੀ ਲਈ ਇੰਨੀ ਤਕੜੀ ਰਚਨਾ ਰਚੀ ਸੀ ਮਨ ਵਿੱਚ ਵਿਚਾਰਾਂ ਸਨ ਕਿ ਦੇਸ਼ ਕਿੱਧਰ ਨੂੰ ਜਾਏਗਾ, ਨਾਮਧਾਰੀਆਂ ਨਾਲ ਕੀ ਬੀਤੇਗੀ, ਭੈਣੀ ਸਾਹਿਬ ਦਾ ਕੀ ਬਣੇਗਾ ਇਨ੍ਹਾਂ ਸੋਚਾਂ ਨੂੰ ਸੋਚਦੇ ਹੋਏ ਸਾਰਾ ਸਫ਼ਰ ਤੈਅ ਹੋ ਗਿਆ। ਇਲਾਹਾਬਾਦ ਪਹੁੰਚ ਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸੂਬਾ ਸਾਹਿਬ ਸਿੰਘ ਨੂੰ ਸੰਬੋਧਨ ਹੋ ਕੇ ਆਖਿਆ, "ਸਾਹਿਬ ਸਿੰਘ ਮੈਂ ਅੰਗਰੇਜ਼ ਰਾਜ ਦੀ ਜੜ੍ਹ ਪੁੱਟ ਕੇ ਹਥੇਲੀ ਤੇ ਧਰੀ ਹੈ"। ਤਿੰਨ ਮਹੀਨੇ ਤੋਂ ਉੱਪਰ ਸਮਾਂ ਬਤੀਤ ਹੋਣ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਇੱਕ ਸ਼ਾਹੀ ਰਾਜਸੀ ਕੈਦੀ ਦੇ ਰੂਪ ਵਿੱਚ ਕਲਕੱਤੇ ਦੀ ਬੰਦਰਗਾਹ ਤੋਂ ਜਹਾਜ਼ ਰਾਹੀਂ ਰਵਾਨਾ ਕਰ ਬਰਮਾ ਦੀ ਰਾਜਧਾਨੀ ਰੰਗੂਨ ਵਿੱਚ ਨਜ਼ਰਬੰਦ ਕਰ ਦਿੱਤਾ। ਗ੍ਰਿਫਤਾਰ ਕੀਤੇ ਸੂਬੇ ਸਾਹਿਬਾਨਾਂ ਨੂੰ ਹਿੰਦੁਸਤਾਨ ਦੀਆਂ ਵੱਖ-ਵੱਖ ਜੇਲ੍ਹਾਂ ਵਿੱਚ ਤਬਦੀਲ ਕਰ ਦਿੱਤਾ ਗਿਆ। 25 ਅਪ੍ਰੈਲ 1871ਈ. ਨੂੰ ਸੈਸ਼ਨ ਜੱਜ ਮਿ. ਮੈਕਲਵ ਨੇ ਅਲਾਹਾਬਾਦ ਦੇ ਕਿਲ੍ਹੇ ਵਿੱਚ ਪਹੁੰਚ ਕੇ ਸਾਰੇ ਸੂਬਿਆਂ ਦੇ ਬਿਆਨ ਲਏ। ਸੂਬਾ ਸਾਹਿਬ ਸਿੰਘ ਨੇ ਆਪਣੇ ਬਿਆਨ ਵਿਚ ਆਖਿਆ, "ਮੈਨੂੰ 5-6 ਸਾਲ ਪਹਿਲਾਂ ਸੂਬਾ ਥਾਪਿਆ ਗਿਆ ਸੀ। ਮੇਰੇ ਤੋਂ ਪਹਿਲਾਂ ਕਾਨ੍ਹ ਸਿੰਘ, ਸੂਬਾ ਲਖਾ ਸਿੰਘ ਅਤੇ ਸੂਬਾ ਜਵਾਹਰ ਸਿੰਘ ਸੂਬੇ ਬਣਾਏ ਗਏ ਹਨ। ਸਵਾ ਸਾਲ ਪਹਿਲਾਂ ਮੈਂ ਕਾਨ੍ਹ ਸਿੰਘ, ਅਤਰ ਸਿੰਘ ਅਤੇ ਜੀਵਨ ਸਿੰਘ ਦੇ ਨਾਲ ਮਹਾਰਾਜਾ ਨੇਪਾਲ ਦੇ ਲਈ ਵੀ ਦੋ ਖੱਚਰਾਂ ਅਤੇ ਦੋ ਮੱਝਾਂ ਲੈ ਕੇ ਗਿਆ ਸੀ, ਮੈਂ ਗੁਰੂ ਰਾਮ ਸਿੰਘ ਜੀ ਨਾਲ ਦੌਰਿਆਂ ਦੇ ਜਾਇਆ ਕਰਦਾ ਸਾਂ ਅਤੇ ਨਵੇਂ ਕੂਕੇ ਸਿੱਖ ਬਣਾਇਆ ਕਰਦਾ ਸਾਂ।" ਇਸ ਬਿਆਨ ਦੇ ਆਧਾਰ ਤੇ ਸੈਸ਼ਨ ਜੱਜ ਮੇਕਨਾਬ ਨੇ ਨੋਟ ਲਿਖਿਆ ਕਿ ਬੁੱਧੀਮਾਨ, ਚਤੁਰ, ਦ੍ਰਿੜ੍ਹ ਇਰਾਦੇ ਵਾਲਾ ਸੂਬਿਆਂ ਵਿਚੋਂ ਬਹੁਤ ਯੋਗ ਸੂਬਾ ਸਾਹਿਬ ਸਿੰਘ ਹੈ। ਇਸ ਲਈ ਮੈਂ ਸਿਫ਼ਾਰਸ਼ ਕਰਦਾ ਹਾਂ ਕਿ ਸੂਬਾ ਸਾਹਿਬ ਸਿੰਘ, ਸੂਬਾ ਕਾਹਨ ਸਿੰਘ ਅਤੇ ਸੂਬਾ ਲੱਖਾ ਸਿੰਘ ਨੂੰ ਜ਼ਿੰਦਗੀ ਭਰ ਲਈ ਦੇਸ਼ ਨਿਕਾਲੇ ਕੈਦ ਰੱਖਿਆ ਜਾਵੇ। ਸੈਸ਼ਨ ਜੱਜ ਮੈਕਨਾਬ ਦੀ ਰਿਪੋਰਟ ਤੇ ਪੰਜਾਬ ਸਰਕਾਰ ਵੱਲੋਂ ਵੱਡੀ ਟਿੱਪਣੀ ਲਿਖੀ ਗਈ। ਸਾਹਿਬ ਸਿੰਘ ਗੁਰੂ ਰਾਮ ਸਿੰਘ ਦੇ ਪਿਛਲੀ ਦਿਨੀਂ ਨੇਪਾਲ ਜਾਣ ਵਾਲੇ ਮਿਸ਼ਨ ਦਾ ਰਾਜਦੂਤ ਸੀ। ਇਹ ਸਾਰੇ ਹੀ ਪੁਲੀਸ ਅਫ਼ਸਰਾਂ ਦੀਆਂ ਕਿਤਾਬਾਂ ਉੱਤੇ ਦਰਜ ਹੈ। ਜਿਵੇਂ ਇਹ ਗੁਰੂ ਰਾਮ ਸਿੰਘ ਦਾ ਉਮੀਦ ਕੀਤਾ ਜਾਂਦਾ ਜਾਨਸ਼ੀਨ ਉਸਦਾ ਖੁਫੀਆ ਸੂਬਾ, ਗੁਰੂ ਰਾਮ ਸਿੰਘ ਜੀ ਦਾ ਲੈਫਟੀਨੈਂਟ, ਸਦਾ ਗੁਰੂ ਰਾਮ ਸਿੰਘ ਦੇ ਸੰਗ ਰਹਿਣ ਵਾਲਾ ਸੂਬਾ ਅਤੇ ਮਿਸਟਰ ਮੈਕਨਾਬ ਉਸ ਨੂੰ ਪੜ੍ਹਿਆ-ਲਿਖਿਆ ਮਹੱਤਵਪੂਰਨ, ਚਾਲਬਾਜ਼ ਗੁਰੂ ਰਾਮ ਸਿੰਘ ਨੂੰ ਸਦਾ ਤਾਜ਼ਾ ਚਾਲਾਂ ਵਾਸਤੇ ਤਿੱਖਿਆਂ ਕਰਨ ਵਾਲਾ ਬਿਆਨਦਾ ਹੈ। ਮਿਸਟਰ ਮੈਕਨਾਬ ਮੰਨਦਾ ਹੈ ਕਿ ਜੇਕਰ ਇੱਕਲੇ ਸਾਹਿਬ ਸਿੰਘ ਨੂੰ ਪੰਜਾਬ ਭੇਜਣ ਦੀ ਆਗਿਆ ਦਿੱਤੀ ਜਾਵੇਗੀ ਤਾਂ ਪੂਰੇ ਪੰਜਾਬ ਵਿਚ ਕੂਕਾ ਲਹਿਰ ਇੱਕਦਮ ਫਿਰ ਸੁਰਜੀਤ ਹੋ ਉਠੇਗੀ ਜੋ ਬਹੁਤ ਦੁਖਦਾਈ ਬਣ ਜਾਏਗੀ। 31 ਅਕਤੂਬਰ 1872 ਈ. ਨੂੰ ਹਿੰਦ ਸਰਕਾਰ ਦੇ ਸਕੱਤਰ ਮਿ. ਡੈਪੀਅਰ ਨੇ ਉੱਤਰ ਪੱਛਮ ਪ੍ਰਾਂਤਾਂ ਦੀ ਸਰਕਾਰ ਦੇ ਸਕੱਤਰ ਵੱਲ ਕੂਕੇ ਸ਼ਾਹੀ ਕੈਦੀਆਂ ਨੂੰ ਇਲਾਹਾਬਾਦ ਦੇ ਕਿਲ੍ਹੇ ਵਿੱਚੋਂ ਕੱਢ ਕੇ ਹੇਠ ਲਿਖੀਆਂ ਵੱਖ-ਵੱਖ ਥਾਂਵਾਂ ਤੇ ਨਜ਼ਰਬੰਦ ਕਰਨ ਲਈ ਲਿਖਿਆ:-

1 ਬੰਬਈ ਸਰਕਾਰ ਨਾਲ ਪੱਤਰ ਵਿਹਾਰ ਕਰਕੇ ਸੂਬਾ ਰੂੜ ਸਿੰਘ, ਸੂਬਾ ਮਲੂਕ ਸਿੰਘ ਅਤੇ ਸੂਬਾ ਪਹਾੜਾ ਸਿੰਘ ਨੂੰ ਅਸ਼ੀਰਗੜ ਦੇ ਕਿਲ੍ਹੇ ਵਿੱਚ ਭੇਜ ਦਿੱਤਾ ਜਾਵੇ।

2 ਚੀਫ ਕਮਿਸ਼ਨਰ ਬ੍ਰਿਟਿਸ਼ ਨਾਲ ਪੱਤਰ ਵਿਹਾਰ ਕਰਕੇ ਸੂਬਾ ਜਵਾਹਰ ਸਿੰਘ, ਸੂਬਾ ਲੱਖਾ ਸਿੰਘ ਅਤੇ ਸੂਬਾ ਬ੍ਰਹਮਾ ਸਿੰਘ ਨੂੰ ਮੌਲਮੀਨ ਭੇਜਿਆ ਜਾਵੇ।

3 ਸੂਬਾ ਮਾਨ ਸਿੰਘ, ਸੂਬਾ ਹੁਕਮ ਸਿੰਘ ਨੂੰ ਚੁਨਾਰ ਦੇ ਕਿਲ੍ਹੇ ਵਿੱਚ ਤੋਰ ਦਿੱਤਾ ਜਾਵੇ।

4 ਸੂਬਾ ਸਾਹਿਬ ਸਿੰਘ, ਸੂਬਾ ਕਾਹਨ ਸਿੰਘ ਤੇ ਮੰਗਲ ਸਿੰਘ ਨੂੰ ਅਗਲੇ ਹੁਕਮਾਂ ਤਕ ਇੱਥੇ ਇਲਾਹਾਬਾਦ ਕਿਲ੍ਹੇ ਵਿਚ ਹੀ ਰਹਿਣ ਦਿੱਤਾ ਜਾਵੇ।

12 ਫ਼ਰਵਰੀ 1873 ਈ. ਨੂੰ ਹਿੰਦ ਸਰਕਾਰ ਵੱਲੋਂ ਉੱਤਰ ਪੱਛਮ ਪ੍ਰਾਂਤ ਦੀ ਸਰਕਾਰ ਨੂੰ ਲਿਖਿਆ ਗਿਆ ਕਿ ਬੰਬਈ ਸਰਕਾਰ ਨਾਲ ਤਾਲਮੇਲ ਕਰਕੇ ਸ਼ਾਹੀ ਕੈਦੀ ਸੂਬਾ ਸਾਹਿਬ ਸਿੰਘ ਅਤੇ ਸੂਬਾ ਕਾਨ੍ਹ

ਸਿੰਘ ਨੂੰ ਅਲਾਹਾਬਾਦ ਤੋਂ ਅਦਨ (ਦੀਪ) ਭੇਜ ਦਿੱਤਾ ਜਾਵੇ।

25 ਮਾਰਚ 1873 ਨੂੰ ਬੰਬਈ ਸਰਕਾਰ ਨੂੰ ਪੋਲਿਟੀਕਲ ਰੈਜ਼ੀਡੈਂਟ ਅਦਨ ਨੇ ਲਿਖਿਆ ਕਿ ਕੂਕਾ ਸ਼ਾਹੀ ਕੈਦੀ ਸਾਹਿਬ ਸਿੰਘ ਅਤੇ ਸੂਬਾ ਕਾਨ੍ਹ ਸਿੰਘ ਮੇਲ ਸਟੀਮਰ ਪਿਸ਼ਾਵਰ ਦੁਆਰਾ ਕੱਲ ਇੱਥੇ ਪਹੁੰਚ ਗਏ ਹਨ ਅਤੇ ਉਨ੍ਹਾਂ ਦੋਨੋਂ ਕੈਦੀਆਂ ਨੂੰ ਅਦਨ ਜੇਲ੍ਹ ਵਿਚ ਤਿਆਰ ਕੀਤੇ ਕੁਆਰਟਰਾਂ ਵਿੱਚ ਰੱਖਿਆ ਗਿਆ ਹੈ। 16 ਸਤੰਬਰ 1873 ਈ. ਨੂੰ ਹਿੰਦ ਸਰਕਾਰ ਨੇ ਗ੍ਰਹਿ ਵਿਭਾਗ ਨੂੰ ਲਿਖਿਆ ਕਿ ਦੋ ਕੂਕਾ ਕੈਦੀ ਜੋ ਅਦਨ ਜੇਲ੍ਹ ਵਿਚ ਹਨ ਉਨ੍ਹਾਂ ਨੂੰ ਪੁਲਸ ਦੀ ਸਖਤ ਨਿਗਰਾਨੀ ਹੇਠ ਰੱਖਿਆ ਜਾਵੇ। 2 ਜਨਵਰੀ 1875 ਈ. ਨੂੰ ਸੁਪਰਡੈਂਟ ਜੇਲ੍ਹ ਅਦਨ ਨੇ ਫਸਟ ਅਸਿਸਟੈਂਸ ਪੁਲਿਟੀਕਲ ਰੈਜੀਡੈਂਟ ਅਦਨ ਨੂੰ ਵੀ ਲਿਖਿਆ ਕਿ ਦੋਨੋਂ ਸ਼ਾਹੀ ਕੂਕੇ ਕੈਦੀਆਂ ਦੀ ਅਦਨ ਵਿਖੇ ਰਿਹਾਇਸ਼ ਕਾਰਨ ਸਿਹਤ ਉੱਤੇ ਮਾੜਾ ਅਸਰ ਪਿਆ ਹੈ। ਕਾਨ੍ਹ ਸਿੰਘ ਦੀ ਅੱਖਾਂ ਦੀ ਹਾਲਤ ਅਤੇ ਸਰੀਰ ਦੀ ਆਮ ਹਾਲਤ ਖ਼ਰਾਬ ਹੋ ਗਈ ਹੈ। ਮੇਰੀ ਤਜਵੀਜ਼ ਹੈ ਕਿ ਇਨ੍ਹਾਂ ਨੂੰ ਪੌਣ-ਪਾਣੀ ਬਦਲਾਉਣ ਲਈ ਅਦਨ ਤੋਂ ਕਿਸੇ ਹੋਰ ਜਗ੍ਹਾ ਭੇਜ ਦਿੱਤਾ ਦੇਣਾ ਚਾਹੀਦਾ ਹੈ। 9 ਜਨਵਰੀ 1875 ਈ. ਨੂੰ ਪੁਲਿਟੀਕਲ ਰੈਜੀਡੈਂਟ ਨੇ ਬੰਬਈ ਸਰਕਾਰ ਨੂੰ ਲਿਖਿਆ ਕਿ ਮੈਂ ਸਿਫ਼ਾਰਸ਼ ਕਰਦਾ ਹਾਂ ਕਿ ਇਹਨਾਂ ਕੂਕੇ ਕੈਦੀਆਂ ਨੂੰ ਮਾਰਚ ਦੇ ਅਖੀਰ ਤੱਕ ਜ਼ਰੂਰ ਕਿਸੇ ਠੰਢੀ ਜਗ੍ਹਾ ਤੇ ਭੇਜ ਦਿੱਤਾ ਜਾਵੇ। ਜੇਕਰ ਉਹ ਇੱਥੇ ਅਦਨ ਰਹੇ ਤਾਂ ਉਨ੍ਹਾਂ ਦੀਆਂ ਜ਼ਿੰਦਗੀਆਂ ਲਈ ਖ਼ਤਰਾ ਹੋ ਸਕਦਾ ਹੈ। 1 ਮਾਰਚ 1875 ਈ. ਨੂੰ ਪੰਜਾਬ ਸਰਕਾਰ ਨੇ ਲਿਖਿਆ ਕਿ ਪੰਜਾਬ ਅਤੇ ਇਲਾਹਾਬਾਦ ਤੋਂ ਬਿਨਾਂ ਜਿੱਥੇ ਮਰਜ਼ੀ ਹੋਵੇ ਦੋਵਾਂ ਕੈਦੀਆਂ ਨੂੰ ਬਦਲ ਦਿੱਤਾ ਜਾਵੇ। ਜਿਸ ਤੇ ਗਵਰਨਰ ਨੇ ਨੋਟ ਲਿਖਿਆ ਕਿ ਇਨ੍ਹਾਂ ਲਈ ਹਜ਼ਾਰੀ ਬਾਗ਼ (ਬਿਹਾਰ) ਠੀਕ ਰਹੇਗਾ। ਇਸ ਲਈ ਬੰਗਾਲ ਸਰਕਾਰ ਦੇ ਸਕੱਤਰ ਮਿ. ਟੇਲਰ ਨੂੰ ਲਿਖੋ। 24 ਮਾਰਚ 1875 ਈ. ਨੂੰ ਕਮਿਸ਼ਨਰ ਪੁਲਸ ਬੰਬਈ ਸਰਕਾਰ ਦੇ ਗ੍ਰਹਿ ਵਿਭਾਗ ਦੇ ਸਕੱਤਰ ਨੂੰ ਸੂਚਿਤ ਕੀਤਾ- ਇਕ ਗੋਰੇ ਇੰਸਪੈਕਟਰ ਨੂੰ ਦੋ ਸਿਪਾਹੀਆਂ ਨਾਲ ਕੱਲ ਸਾਹਿਬ ਸਿੰਘ ਅਤੇ ਕਾਨ੍ਹ ਸਿੰਘ ਨੂੰ ਵਾਇਆ ਇਲਾਹਾਬਾਦ ਹੁੰਦੇ ਹੋਏ ਹਜ਼ਾਰੀ ਬਾਗ ਭੇਜ ਦਿੱਤਾ ਗਿਆ ਹੈ। 21 ਮਈ 1875 ਈ. ਨੂੰ ਸਿਵਲ ਸਰਜਨ ਨੇ ਸੁਪਰਡੈਂਟ ਜੇਲ ਹਜ਼ਾਰੀ ਬਾਗ ਨੂੰ ਲਿਖਿਆ ਕਿ ਸ਼ਾਹੀ ਕੈਦੀ ਕੂਕਾ ਸਾਹਿਬ ਸਿੰਘ ਨੂੰ ਡਾਇਬਟੀਜ਼ (ਗੰਭੀਰ) ਬੀਮਾਰੀ ਹੋ ਗਈ ਹੈ। ਬੀਮਾਰੀ ਖ਼ਤਰਨਾਕ ਹੈ। ਇਹ ਥੋੜ੍ਹੀ-ਥੋੜ੍ਹੀ ਵਧ ਰਹੀ ਹੈ। ਦਵਾ-ਦਾਰੂ ਘੱਟ ਹੀ ਅਸਰ ਕਰ ਰਿਹਾ ਹੈ। ਮਾਰਚ 1876 ਈ. ਨੂੰ ਹਿੰਦ ਸਰਕਾਰ ਦੇ ਗ੍ਰਹਿ ਵਿਭਾਗ ਨੇ ਪੰਜਾਬ ਸਰਕਾਰ ਤੋਂ ਪੁੱਛਿਆ, "ਜੇ ਕੋਈ ਕੂਕਾ ਸ਼ਾਹੀ ਕੈਦੀ ਰਿਹਾਅ ਕਰਨ ਦੇ ਯੋਗ ਹੋਵੇ"। ਜੂਨ 1876 ਈ. ਦੇ ਅੰਤ ਵਿਚ ਜਾ ਕੇ ਪੰਜਾਬ ਸਰਕਾਰ ਨੇ ਜਵਾਬ ਦਿੱਤਾ ਕਿ ਇਹ ਕੋਈ ਪੁੱਛਣ ਵਾਲੀ ਗੱਲ ਨਹੀਂ ਸੀ, ਅੱਜ ਦੇ ਸਮੇਂ ਵਿਚ ਕੂਕੇ ਕੈਦੀਆਂ ਨੂੰ ਪੰਜਾਬ ਪਰਤਣ ਦੀ ਆਗਿਆ ਨਹੀਂ ਦਿੱਤੀ ਜਾ ਸਕਦੀ। 25 ਜੁਲਾਈ 1878 ਪੰਜਾਬ ਸਰਕਾਰ ਦੇ ਸਕੱਤਰ ਨੇ ਹਿੰਦ ਸਰਕਾਰ ਦੇ ਗ੍ਰਹਿ ਵਿਭਾਗ ਨੂੰ ਲਿਖਿਆ ਕਿ ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਮਹੱਤਤਾ ਵੱਲੋਂ ਸੂਬਾ ਸਾਹਿਬ ਸਿੰਘ ਖ਼ੁਦ ਗੁਰੂ ਰਾਮ ਸਿੰਘ ਕੂਕਾ ਚੀਫ ਤੋਂ ਹੱਟ ਕੇ ਆਪਣੇ ਫਿਰਕੇ ਵਿੱਚ ਦੂਜੀ ਥਾਂ ਤੇ ਜਾਣਿਆਂ ਜਾਂਦਾ ਹੈ ਅਤੇ ਕਾਨ੍ਹ ਸਿੰਘ ਅੱਤ ਕੱਟੜ ਪੰਥੀ ਅਤੇ ਪ੍ਰਭਾਵਸ਼ਾਲੀ ਕੂਕਾ ਲੀਡਰ ਹੈ। ਇਹ ਦੋਵੇਂ ਹੀ ਕੂਕਾ ਪੰਥ ਵਿੱਚ ਵਿਸ਼ੇਸ਼ ਮਹਾਨਤਾ ਰੱਖਦੇ ਹਨ। ਲੈਫਟੀਨੈਂਟ ਗਵਰਨਰ ਉਨ੍ਹਾਂ ਨੂੰ ਜੇਲ੍ਹ ਦੀ ਚਾਰ ਦੀਵਾਰੀ ਤੋਂ ਬਾਹਰ ਘੁੰਮਣ ਦੀ ਵੀ ਸਿਫ਼ਾਰਸ਼ ਨਹੀਂ ਕਰਦੇ। ਇਸ ਤਰ੍ਹਾਂ ਕਰਨ ਨਾਲ ਉਹ ਪੰਜਾਬ ਦੇ ਲੋਕਾਂ ਨਾਲ ਤਾਲ-ਮੇਲ ਕਰਨ ਦੇ ਯੋਗ ਹੋ ਜਾਣਗੇ। ਇਤਨਾ ਡਰ ਅਤੇ ਭੈਅ ਮੰਨਦੀ ਸੀ ਬਰਤਾਨਵੀ ਸਰਕਾਰ ਇਨ੍ਹਾਂ ਸੂਰਬੀਰ ਕੂਕੇ ਯੋਧਿਆਂ ਦਾ। ਇਸ ਤਰ੍ਹਾਂ ਪਿੰਜਰੇ ਵਿਚ ਪਿਆ ਸ਼ਾਹੀ ਕੈਦੀ ਸੂਬਾ ਸਾਹਿਬ ਸਿੰਘ ਆਪਣੀ ਸਿਹਤ ਦੀ ਹਾਲਤ ਨੂੰ ਬਰਕਰਾਰ ਨਾ ਰੱਖ ਸਕਿਆ। ਇਹ ਸੂਰਬੀਰ ਸੂਬਾ ਸਾਹਿਬ ਸਿੰਘ ਜਦੋਂ ਅਦਨ ਜੇਲ੍ਹ ਵਿੱਚ ਗਿਆ ਤਾਂ ਉਸ ਵੇਲੇ ਇਸ ਦੀ ਸਿਹਤ ਬਹੁਤ ਵਧੀਆ ਸੀ।

ਅਦਨ ਜੇਲ ਤੋਂ ਦੋ ਸਾਲ ਬਾਅਦ ਜਦੋਂ ਹਜ਼ਾਰੀ ਬਾਗ਼ ਦੀ ਜੇਲ੍ਹ ਵਿੱਚ ਆਇਆ ਤਾਂ ਇਕ ਗੰਭੀਰ ਬੀਮਾਰੀ ਦਾ ਸ਼ਿਕਾਰ ਹੋ ਚੁੱਕਾ ਸੀ। ਜਿਸ ਨਾਲ ਸਰੀਰ ਕਮਜ਼ੋਰ ਹੋ ਰਿਹਾ ਸੀ। ਇਸ ਤਰ੍ਹਾਂ ਬਰਤਾਨਵੀ ਸਰਕਾਰ ਦੇ ਅੜੀਅਲ ਵਤੀਰੇ ਕਾਰਨ 5 ਸਾਲ ਹਜ਼ਾਰੀ ਬਾਗ਼ ਦੀ ਜੇਲ੍ਹ ਵਿੱਚ ਬਿਤਾਉਂਦੇ ਹੋਏ ਆਪਣੀ ਉਮਰ ਦਾ 45 ਵਾਂ ਸਾਲ ਬਤੀਤ ਕਰਦਾ ਹੋਇਆ ਪੁਲੀਸ ਦੀ ਨਿਗਰਾਨੀ ਹੇਠ ਹੀ ਆਪਣਾ ਪੰਜ ਭੂਤਕ ਸਰੀਰ ਤਿਆਗਦਿਆਂ ਹੋਇਆਂ ਮਿਤੀ 10 ਜੂਨ 1879 ਈ. ਨੂੰ ਸ਼ਹਾਦਤ ਦਾ ਜਾਮ ਪੀ ਗਿਆ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਲਾਡਲੇ ਸਪੂਤ ਸੂਬਾ ਸਾਹਿਬ ਸਿੰਘ ਜੀ ਦੀ ਯਾਦ ਵਿਚ ਬੇਅੰਤ ਪਾਤਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵੱਲੋਂ ਸੰਨ 1981 ਈ. ਤੋਂ ਹਜ਼ਾਰੀ ਬਾਗ ਵਿਖੇ ਨਾਮ ਸਿਮਰਨ ਦੀ ਅਖੰਡ ਵਰਨੀ ਪ੍ਰਾ-ਅਰੰਭ ਕਰਵਾਈ ਗਈ, ਜੋ ਅੱਜ ਤੱਕ ਲਗਾਤਾਰ ਨਿਰੰਤਰ ਜਾਰੀ ਹੈ। ਹਜ਼ਾਰੀ ਬਾਗ ਵਿਖੇ ਸੂਬਾ ਸਾਹਿਬ ਸਿੰਘ ਜੀ ਦੀ ਯਾਦ ਵਿੱਚ ਸ਼ਹੀਦੀ ਸਮਾਰਕ ਵੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਧਰਤੀ ਮੁੱਲ ਖ਼ਰੀਦ ਕੇ ਬਣਵਾਇਆ ਹੈ।

ਵਰਤਮਾਨ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਨੇ ਮਹਾਨ ਸੂਰਬੀਰ ਦੇਸ਼-ਭਗਤ ਸੂਬਾ ਸਾਹਿਬ ਸਿੰਘ ਜੀ ਦੀ ਜਨਮ ਭੂਮੀ ਪਿੰਡ ਬੰਗਾਲੀਪੁਰ ਜ਼ਿਲ੍ਹਾ ਅੰਮ੍ਰਿਤਸਰ ਵਿਖੇ ਉਨ੍ਹਾਂ ਦੇ ਨਿੱਜੀ ਘਰ ਨੂੰ ਇੱਕ ਯਾਦਗਾਰੀ ਸਮਾਰਕ ਦਾ ਰੂਪ ਦਿੱਤਾ ਹੈ। ਸੂਬਾ ਸਾਹਿਬ ਸਿੰਘ ਜੀ ਦੇ ਨਿੱਜੀ ਘਰ ਨੂੰ ਉਨ੍ਹਾਂ ਦੀ ਯਾਦਗਾਰ ਵਜੋਂ ਸੰਭਾਲਣ ਦਾ ਕਾਰਜ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਕ੍ਰਿਪਾ ਅਤੇ ਬਖਸ਼ਿਸ਼ ਨਾਲ ਨੇਪਰੇ ਚੜ੍ਹਿਆ ਹੈ। ਦੇਸ਼ ਆਜ਼ਾਦੀ ਲਈ ਆਪਣੇ ਪ੍ਰਾਣਾਂ ਦੀ ਅਹੂਤੀ ਪਾਉਣ ਵਾਲੇ ਸੂਬਾ ਸਾਹਿਬ ਸਿੰਘ ਜੀ ਨੂੰ ਯਾਦ ਕਰਦੇ ਹੋਏ ਅੱਜ ਸਮੁੱਚਾ ਭਾਰਤਵਰਸ਼ ਉਨ੍ਹਾਂ ਦੀ ਸ਼ਹਾਦਤ ਨੂੰ ਸਿਰ ਝੁਕਾਉਂਦਾ ਹੈ।

ਸੰਪਰਕ - 9815404225



# ਮਹਾਨ ਇਨਕਲਾਬੀ ਤੇ ਸੁਤੰਤਰਤਾ - ਸੰਗਰਾਮੀ ਭਾਈ ਮਹਾਰਾਜ ਸਿੰਘ

ਲੇਖਕ:ਐਮ.ਐਲ.ਆਹਲੂਵਾਲੀਆ (ਫਰਵਰੀ,1967)

ਅਨੁਵਾਦਕ: ਮੁਹਿੰਦਰ ਸਿੰਘ ਕੂਕਾ ( ਜੂਨ, 2022)

ਇੰਨੇ ਵਿਚ, ਸਰਦਾਰ ਚਤਰ ਸਿੰਘ ਅਟਾਰੀਵਾਲੇ ਵੱਲੋਂ ਬਗ਼ਾਵਤ ਦੀ ਖ਼ਬਰ ਮਿਲਦੇ ਹੀ, ਮਹਾਰਾਜ ਸਿੰਘ ਨੇ ਉਸ ਨਾਲ ਜਾ ਮਿਲਣ ਦੀ ਕਾਹਲੀ ਕੀਤੀ। ਮੁਲਤਾਨ ਤੋਂ ਰਾਵਲਪਿੰਡੀ ਤਕ ਦਾ ਉਸਦਾ ਸਫ਼ਰ ਵੀ ਇਕ ਹੋਰ ਯੁਕਤੀਪੂਰਨ, ਗੁਪਤ ਤੇ ਹਿੰਮਤ ਭਰੇ ਅਸਾਧਾਰਨ ਕੰਮ ਦੀ ਮਿਸਾਲ ਪੇਸ਼ ਕਰਦਾ ਹੈ।ਸਿੱਧੇ ਜਾਣ ਦੀ ਬਜਾਏ ਉਸਨੇ ਇਕ ਲੰਮਾ-ਟੇਢਾ ਰਾਹ ਅਪਣਾਇਆ ਤੇ ਇੰਞ ਉਹ ਬਰਾਸਤਾ ਪਾਕਪਟਨ, ਮੁਕਤਸਰ, ਅਨੰਦਪੁਰ ਸਾਹਿਬ, ਜਵਾਲਾਮੁਖੀ ਤੋਂ ਪਹਾੜੀਆਂ ਦੇ ਨਾਲ ਨਾਲ ਹੁੰਦੇ ਹੋਏ ਰਾਵਲਪਿੰਡੀ ਤਕ ਪਹੁੰਚਿਆ।ਅੰਗਰੇਜ਼ਾਂ ਨੂੰ ਇਸ ਬਾਰੇ ਉਸਦੇ ਹਜ਼ਾਰਾ ਪਹੁੰਚ ਜਾਣ ਤੋਂ ਬਾਅਦ ਹੀ ਪਤਾ ਲੱਗਾ।

ਇਸਦੇ ਤੁਰੰਤ ਪਿੱਛੋਂ ਜਿਹੜੀਆਂ ਲੜਾਈਆਂ ਰਾਮ ਨਗਰ, ਚਿਲਿਆਂਵਾਲਾ ਤੇ ਗੁਜਰਾਤ ਵਿਚ ਹੋਈਆਂ, ਉਨ੍ਹਾਂ ਵਿਚ ਮਹਾਰਾਜ ਸਿੰਘ ਲੜ ਰਹੇ ਸਿਪਾਹੀਆਂ ਦੇ ਵਿਚਕਾਰ ਘੁੰਮ-ਫਿਰ ਕੇ ਉਨ੍ਹਾਂ ਨੂੰ ਇਹ ਹੱਲਾ-ਸ਼ੇਰੀ ਦਿੰਦਾ ਰਿਹਾ ਕਿ ਉਹ ਬਹੁਤ ਦਲੇਰੀ ਤੇ ਦ੍ਰਿੜ੍ਹਤਾ ਸਹਿਤ ਦੁਸ਼ਮਨ ਨਾਲ ਲੜਨ। ਉਪਰੋਕਤ ਲੜਾਈਆਂ ਦੌਰਾਨ ਬਾਗ਼ੀ ਸਰਦਾਰਾਂ ਅਤੇ ਸਿਪਾਹੀਆਂ ਨੂੰ ਖ਼ੁਦ ਆਪ ਪ੍ਰੇਰਤ ਕਰਨ ਤੋਂ ਇਲਾਵਾ, ਭਾਈ ਮਹਾਰਾਜ ਸਿੰਘ ਨੇ ਇਨ੍ਹਾਂ ਸੈਨਿਕ ਕਾਰਵਾਈਆਂ ਦੌਰਾਨ ਲੜ ਰਹੀਆਂ ਵਿਦਰੋਹੀ ਫੌਜਾਂ ਵਾਸਤੇ ਭੋਜਨ ਅਤੇ ਪਸ਼ੂਆਂ ਲਈ ਚਾਰੇ ਆਦਿ ਦਾ ਨਿਰੰਤਰ ਪ੍ਰਬੰਧ ਬਣਾਈ ਰੱਖਣ ਦਾ ਕਠਨ ਕੰਮ ਵੀ ਆਪਣੇ ਜ਼ਿੰਮੇ ਲੈ ਰੱਖਿਆ ਸੀ।ਇਸ ਕਾਰਜ ਦੀ ਪੂਰਤੀ ਵਾਸਤੇ ਭਾਈ ਮਹਾਰਾਜ ਸਿੰਘ ਨੇ ਕੁਝ ਸਪਲਾਈ ਕੇਂਦਰ ਖੋਲ੍ਹ ਰੱਖੇ ਸਨ ਤੇ ਆਪਣੇ ਵਿਸ਼ਵਪਾਤਰ ਚੇਲੇ- ਮਿੱਠਾ ਸਿੰਘ, ਜਵਾਹਰ ਸਿੰਘ ਤੇ ਮਾਲਵੇ ਦੇ ਗੁਰਮੁਖ ਸਿੰਘ- ਨੂੰ 'ਸੈਨਾ ਦਾ ਰਸਦ ਵਿਭਾਗ' ਸੌਂਪ ਰੱਖਿਆ ਸੀ। ਇਨ੍ਹਾਂ ਵਿਚੋਂ ਇਕ ਸਪਲਾਈ ਕੇਂਦਰ ਪਸਰੂਰ (ਸਿਆਲਕੋਟ) ਤੇ ਦੂਸਰਾ ਮਜੌਰ (ਜੰਮੂ) ਵਿਚ ਸੀ।ਅਜਿਹੇ ਪ੍ਰਬੰਧ ਦੇ ਨਤੀਜੇ ਵਜੋਂ, ਜ਼ਰੂਰੀ ਰਸਦਾਂ ਨਾਲ ਲੱਦੇ ਊਠਾਂ ਦੇ ਵੱਡੇ-ਵੱਡੇ ਕਾਰਵਾਂ ਜੰਮੂ ਤੇ ਪਸਰੂਰ ਵਿਚਕਾਰ ਚਲਦੇ ਰਹਿੰਦੇ ਸਨ।ਇਸ ਮਿਸ਼ਨ ਦੀ ਸਫ਼ਲਤਾ ਦਾ ਰਾਜ਼ ਇਹ ਸੀ ਕਿ ਮਹਾਰਾਜ ਸਿੰਘ ਨੇ ਗੁਪਤ ਢੰਗ ਨਾਲ ਕੁੰਵਰ ਰਣਬੀਰ ਸਿੰਘ, ਜੋ ਉਸ ਸਮੇਂ ਜੰਮੂ ਦਾ ਗਵਰਨਰ ਸੀ, ਦਾ ਵਿਸ਼ਵਾਸ ਜਿੱਤ ਲਿਆ ਹੋਇਆ ਸੀ। ਮੀਆਂ ਰਣਬੀਰ ਸਿੰਘ ਨੇ ਵੀ ਆਪਣੇ ਸਾਰੇ ਸਥਾਨਕ ਅਧਿਕਾਰੀਆਂ ਨੂੰ ਗੁਪਤ ਆਦੇਸ਼ ਦਿੱਤਾ ਹੋਇਆ ਸੀ ਕਿ ਭਾਈ ਮਹਾਰਾਜ ਸਿੰਘ ਦੇ ਪ੍ਰਤੀਨਿਧੀਆਂ ਨੂੰ ਅਨਾਜ, ਚਾਰਾ, ਬਾਲਣ ਆਦਿ ਰਿਆਸਤ ਦੇ ਵੱਖ-ਵੱਖ ਖੇਤਰਾਂ 'ਚੋਂ ਬਿਨਾਂ ਕਿਸੇ ਰੋਕ-ਟੋਕ ਦੇ ਖਰੀਦਣ ਦਿੱਤਾ ਜਾਵੇ।ਗੁਜਰਾਤ ਦੀ ਲੜਾਈ ਵਿਚ ਅਟਾਰੀਵਾਲਾ ਸਰਦਾਰਾਂ ਦੀ ਹਾਰ ਮਗਰੋਂ ਹੀ ਮੀਆਂ ਰਣਬੀਰ ਸਿੰਘ ਨੇ, ਸ਼ਾਇਦ ਆਪਣੇ ਪਿਤਾ ਮਹਾਰਾਜਾ ਗੁਲਾਬ ਸਿੰਘ ਵੱਲੋਂ ਮਿਲੇ ਗੁਪਤ-ਆਦੇਸ਼ ਕਾਰਨ,ਭਾਈ ਮਹਾਰਾਜ ਸਿੰਘ ਨੂੰ ਜੰਮੂ ਤੋਂ ਰਸਦ ਖਰੀਦਣ ਵਾਲੇ ਆਪਣੇ ਆਦਮੀ ਕੱਢ ਲੈਣ ਵਾਸਤੇ ਕਿਹਾ ਸੀ।

ਗੁਜਰਾਤ ਦੀ ਜੰਗ ਵਿਚ ਹਾਰ ਪਿਛੋਂ, ਬਾਗ਼ੀ ਆਗੂਆਂ ਨੇ ਰਾਵਲਪਿੰਡੀ ਵਿਖੇ ਇਹ ਫੈਸਲਾ ਕਰਨ ਵਾਸਤੇ ਕਾਨਫਰੰਸ ਕੀਤੀ ਕਿ ਅੱਗੋਂ ਕੀ ਕੀਤਾ ਜਾਵੇ।ਬੇਦੀ ਬਿਕਰਮ ਸਿੰਘ ਦੇ ਸਮਰਥਨ ਸਹਿਤ ਭਾਈ ਮਹਾਰਾਜ ਸਿੰਘ ਸੰਘਰਸ਼ ਨੂੰ ਜਾਰੀ ਰੱਖਣਾ ਚਾਹੁੰਦੇ ਸਨ,ਪਰੰਤੂ ਬਾਕੀ ਦੇ ਆਗੂ ਆਤਮ-ਸਮਰਪਣ ਕਰਨ ਦੇ ਹੱਕ ਵਿਚ ਹੋ ਗਏ। ਭਾਈ ਮਹਾਰਾਜ ਸਿੰਘ ਪਾਸ ਇਕੱਲੇ ਹੀ ਸੰਘਰਸ਼ ਜਾਰੀ ਰੱਖਣ ਤੋਂ ਸਿਵਾ ਹੋਰ ਕੋਈ ਚਾਰਾ ਨਾ ਰਿਹਾ ਕਿਉਂਕਿ ਹੁਣ ਬੇਦੀ ਬਿਕਰਮ ਸਿੰਘ ਨੇ ਵੀ ਮੁਕਾਬਲੇ ਤੋਂ ਪਿਛਾਂਹ ਹਟਣ ਦਾ ਫੈਸਲਾ ਲੇ ਲਿਆ ਸੀ।ਉਸਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਤੇ ਉਹਦੀ ਮੌਤ ਤਕ ਉਸਨੂੰ ਰਾਜਸੀ ਕੈਦੀ ਬਣਾ ਕੇ ਅੰਮ੍ਰਿਤਸਰ ਵਿਖੇ ਰੱਖਿਆ ਗਿਆ।ਕਰਨਲ ਰਛਪਾਲ ਸਿੰਘ ਪੂਰਬੀਆ ਤੇ ਰਾਮ ਸਿੰਘ ਨੂਰਪੁਰੀਆ ਭਾਈ ਮਹਾਰਾਜ ਸਿੰਘ ਦੇ ਸਾਥੀ ਬਣੇ ਰਹੇ ਤੇ ਉਨ੍ਹਾਂ ਨੇ ਆਤਮ-ਸਮਰਪਣ ਨਾ ਕੀਤਾ।

ਇਸ ਨਿਰਨਾਇਕ ਫ਼ੈਸਲੇ ਨਾਲ ਹੀ ਭਾਈ ਮਹਾਰਾਜ ਸਿੰਘ ਦੇ ਇਨਕਲਾਬੀ ਜੀਵਨ ਦਾ ਦੂਸਰਾ ਪੜਾਅ ਆਰੰਭ ਹੁੰਦਾ ਹੈ ਜਿਸਦਾ ਅੰਤ ਦਿਸੰਬਰ,1849 ਵਿਚ ਉਸਦੀ ਅਚਾਨਕ ਗ੍ਰਿਫ਼ਤਾਰੀ ਨਾਲ ਹੀ ਹੋ ਗਿਆ। ਪਰੰਤੂ, ਇਸੇ ਅਵਸਥਾ ਦੌਰਾਨ ਹੀ ਭਾਈ ਮਹਾਰਾਜ ਸਿੰਘ ਨੇ ਆਪਣੇ ਆਪ ਨੂੰ ਇਕ ਚਤੁਰ ਨੀਤੀਵਾਨ ਦੇ ਰੂਪ ਵਿਚ ਸਥਾਪਤ ਕੀਤਾ। ਉਸਦਾ ਪਹਿਲਾ ਕੰਮ ਸਿੱਖਾਂ ਦੇ ਮਨਾਂ ਅੰਦਰ ਸਵੈ-ਵਿਸ਼ਵਾਸ ਦੀ ਭਾਵਨਾ ਨੂੰ ਮੁੜ ਉਜਾਗਰ ਕਰਨਾ ਸੀ ਜਿਨ੍ਹਾਂ ਦੇ ਹੌਂਸਲੇ ਹੁਣੇ ਜਿਹੇ ਵਾਪਰੀਆਂ ਜੰਗਾਂ ਵਿਚ ਆਪਣੀ ਹਾਰ

ਉਪਰੰਤ ਆਪਣਾ ਰਾਜ-ਭਾਗ ਵੀ ਗੁਆ ਲੈਣ ਕਾਰਨ ਬੁਰੀ ਤਰ੍ਹਾਂ ਪਸਤ ਹੋ ਗਏ ਸਨ ਤੇ ਮਨ ਨਿਮਾਣੇ ਹੋ ਚੁੱਕੇ ਸਨ। ਇਕ ਪਾਸੇ ਤਾਂ ਲੋਕਾਂ ਦਾ ਆਤਮ-ਵਿਸ਼ਵਾਸ ਲਗਪਗ ਸਮਾਪਤ ਹੀ ਹੋ ਚੁੱਕਾ ਸੀ ਤੇ ਦੂਸਰੀ ਤਰਫ਼ਬਰਤਾਨਵੀ-ਸ਼ਾਸਕ ਪੰਜਾਂ ਦਰਿਆਵਾਂ ਦੀ ਇਸ ਧਰਤੀ ਉਪਰ ਆਪਣਾ ਕਬਜ਼ਾ ਪੱਕਾ ਕਰਨ ਵਾਸਤੇ ਕਾਫੀ ਸਾਰੀਆਂ ਦੂਰਗਾਮੀ ਰਾਜਨੀਤਕ ਤਬਦੀਲੀਆਂ ਲਾਗੂ ਕਰਨ ਦੀ ਬੜੀ ਕਾਹਲ ਵਿਚ ਸਨ।ਸਭ ਤੋਂ ਪਹਿਲਾਂ, ਅੰਗਰੇਜ਼ੀ-ਸ਼ਾਸਕਾਂ ਨੇ ਨਾਬਾਲਗ਼ ਮਹਾਰਾਜਾ ਦਲੀਪ ਸਿੰਘ ਨੂ ਲਾਹੌਰ 'ਚੋਂ ਕੱਢ ਕੇ ਭਾਰਤ ਦੀ ਕਿਸੇ ਦੁਰਾਡੀ ਜਗਹ ਭੇਜ ਦੇਣ ਦਾ ਫੈਸਲਾ ਕੀਤਾ ਤਾਂਕਿ ਭਵਿਖ ਵਿਚ ਬਾਗ਼ੀਆਂ ਨੂੰ ਆਪਣੇ ਕਾਨੂੰਨਨ ਬਾਦਸ਼ਾਹ ਦੇ ਨਾਂ 'ਤੇ ਇਕੱਠੇ ਹੋ ਸਕਣ ਦਾ ਕੋਈ ਵੀ ਮੌਕਾ ਨਾ ਮਿਲ ਸਕੇ।

ਨਾਲ ਹੀ ਨਾਲ ਗਵਰਨਰ-ਜਨਰਲ ਲਾਰਡ ਡਲਹੌਜ਼ੀ ਦੁਆਰਾ ਪ੍ਰਬੰਧਕੀ, ਆਰਥਕ ਤੇ ਕਰ-ਲਗਾਨ ਦੇ ਨਿਯਮਾਂ ਵਿਚ ਕਈ ਸਾਰੇ ਸੁਧਾਰ ਕਰ ਕੇ ਅਮਲ ਵਿਚ ਲਿਆਂਦੇ ਗਏ। ਇਹ ਸਭ ਕੁਝ ਕਰਨ ਦਾ ਇਕੋ ਇਕ ਮਕਸਦ ਸਾਬਕਾ ਲਾਹੌਰ ਦਰਬਾਰ ਦੀ ਪਰਜਾ ਨੂੰ ਇਹ ਸਮਝਾਉਣਾਸੀ ਕਿ ਹੁਣ ਉਹ ਸਭ ਬਰਤਾਨਵੀ ਸਰਕਾਰ ਦੇ ਅਧੀਨ ਹੋ ਚੁੱਕੇ ਹਨ। ਇਨ੍ਹਾਂ ਸ਼ਾਸਕੀ ਕਾਰਵਾਈਆਂ ਦਾ ਜ਼ਿਕਰ ਕਰਦਿਆਂ ਐਡਵਿਨ ਆਰਨੋਲਡ ਲਿਖਦਾ ਹੈ:"ਨਿਰੰਤਰ ਸੰਚਾਰ-ਸੂਤਰਾਂ ਰਾਹੀਂ, ਸਿੱਧੀ ਗੱਲਬਾਤ ਰਾਹੀਂ, ਸੁਚੇਤ ਅਤੇ ਨਿਜੀ ਨਿਗਰਾਨੀ ਰਾਹੀਂ ਪੰਜਾਬ ਨੂੰ ਬਰਤਾਨਵੀ ਸਲਤਨਤ 'ਚ ਮਿਲਾਉਣ ਵਾਲੇ ਲਾਰਡ ਡਲਹੌਜ਼ੀ ਨੇ ਆਪਣੇ ਆਪ ਨੂੰ ਏਥੋਂ ਦੇ ਸਫ਼ਲ ਪ੍ਰਬੰਧਕਾਂ ਵਿਚੋਂ ਸਿਰਮੌਰ ਪ੍ਰਬੰਧਕ ਸਥਾਪਤ ਕਰ ਲਿਆ। ਉਸਦੀ ਪ੍ਰਸਿੱਧੀ ਉਸਦੀਆਂਪ੍ਰਬੰਧਕੀ ਕਾਰਗੁਜ਼ਾਰੀਆਂ ਦੀ ਸਫ਼ਲਤਾ ਉਪਰ ਹੀ ਨਿਰਭਰ ਕਰਦੀ ਸੀ, ਅਤੇ ਉਹ ਅਜਿਹਾ ਵਿਅਕਤੀ ਤਾਂ ਕਦਾਚਿਤ ਨਹੀਂ ਸੀ ਜਿਹੜਾ ਇਸ ਜ਼ਿੰਮੇਵਾਰੀ ਨੂੰ ਨਿਭਾਉਣ ਵਾਸਤੇ ਨਿਜ ਤੋਂ ਬਿਨਾ ਕਿਸੇ ਹੋਰ ਅਧਿਕਾਰੀ ਉਪਰ ਪੂਰਨ ਭਰੋਸਾ ਕਰ ਲੈਂਦਾ।"

ਲਾਰਡ ਡਲਹੌਜ਼ੀ ਨੇ ਹੋਰ ਵੀ ਕਈ ਰਾਜਨੀਤਕ ਫ਼ੈਸਲੇ ਲਏ।'ਖਾਲਸਾ ਰਾਜ' ਦੇ 'ਨਾਨਕਸ਼ਾਹੀ' ਰੁਪਏ ਦੀ ਥਾਂ ਬਰਤਾਨਵੀ ਸਿੱਕਾ ਲਾਗੂ ਕੀਤਾ ਗਿਆ, ਹਾਲਾਂਕਿ ਨਾਨਕਸ਼ਾਹੀ ਰੁਪਏ ਬ੍ਰਿਟਿਸ਼ ਈਸਟ ਇੰਡੀਆ ਕੰਪਨੀ ਦੇ ਸਿੱਕੇ ਨਾਲੋਂ ਬਹੁਤ ਸ਼ੁੱਧ ਧਾਤ (ਚਾਂਦੀ) ਦੇ ਬਣੇ ਹੋਏ ਸਨ।ਇਸੇ ਤਰ੍ਹਾਂ ਅੰਗ੍ਰੇਜ਼ਾਂ ਨੇ ਕੇਵਲ ਦੋ ਅਦਾਲਤੀ ਭਾਸ਼ਾਵਾਂ ਨੂੰ ਹੀ ਮਾਨਤਾ ਦਿੱਤੀ- ਹਜ਼ਾਰਾ, ਪੇਸ਼ਾਵਰ, ਡੇਰਾਜਾਟ, ਲੀਆ, ਮੁਲਤਾਨ ਆਦਿ ਇਲਾਕਿਆਂ ਵਿਚ 'ਫ਼ਾਰਸੀ' ਨੂੰ ਅਤੇ ਬਾਕੀ ਸਾਰੇ ਪੰਜਾਬ ਵਿਚ 'ਉਰਦੂ' ਨੂੰ।ਇਕ ਹੋਰ ਵੱਡੀ ਤਬਦੀਲੀ ਪੰਜਾਬ ਅੰਦਰ (ਖ਼ਾਲਸਾ ਰਾਜ ਦੇ ਸਮੇਂ ਤੋਂ ਪ੍ਰਚਲਤ) 'ਦੇਸੀ ਸਿੱਖਿਆ ਪ੍ਰਣਾਲੀ' ਵਿਚ ਕੀਤੀ ਗਈ।ਐਡਵਿਨ ਆਰਨੋਲਡ ਕਹਿੰਦਾ ਹੈ,"ਸਿੱਖਿਆ ਦਾ ਮਹੱਤਵ ਵਾਕਿਆ ਹੀ ਹਮੇਸ਼ਾ ਸਿੱਖਾਂ ਵਿਚ ਉੱਚਾ ਰਿਹਾ ਹੈ ਤੇ ਉਨ੍ਹਾਂ ਦੇ ਇਕ ਖ਼ਾਸ ਅਦਾਰੇ ਵਜੋਂ ਇਹ ਖ਼ਾਲਸੇ ਦੀ ਅਸਚਰਜ ਸ਼ਕਤੀ ਦਾ ਉੱਤਮ ਸਰੋਤ ਮੰਨਿਆਂ ਜਾਂਦਾ ਸੀ।" ਲਾਰਡ ਡਲਹੌਜ਼ੀ ਨੇ ਇਸ ਸਥਾਨਕ ਸਿੱਖਿਆ-ਪ੍ਰਣਾਲੀ ਉਪਰ 'ਅੰਗਰੇਜ਼ੀ ਮਨ ਦੀ ਮੋਹਰ ਅਥਵਾ ਠੱਪਾ' ਲਗਾਉਣ ਦੀ ਯੁਕਤੀ ਸੋਚੀ। ਨਤੀਜਾ ਇਹ ਹੋਇਆ ਕਿ "ਜਲਦੀ ਹੀ ਪੰਜਾਬ ਦੇ ਬਹੁਤ ਸਾਰੇ ਸ਼ਹਿਰਾਂ ਵਿਚ ਵਧਦੇ-ਫੁਲਦੇ ਬਰਤਾਨਵੀ ਸਕੂਲਾਂ ਦਾ ਬੋਲ-ਬਾਲਾ ਹੋ ਗਿਆ, ਅਤੇ ਹਿੰਦੀ, ਸੰਸਕ੍ਰਿਤ, ਅਰਬੀ ਅਤੇ ਏਥੋਂ ਤਕ ਕਿ ਗੁਰਮੁਖੀ ਭਾਸ਼ਾ ਨੂੰ ਵੀ ਮੁੱਢੋਂ ਹੀ ਨਕਾਰ ਦਿੱਤਾ ਗਿਆ ਅਤੇ ਏਥੋਂ ਦੇ ਵਸਨੀਕਾਂ ਉਪਰ ਪੰਜਾਬ ਦੇ 'ਨਵੇਂ ਮਾਲਕਾਂ' ਦੀ ਭਾਸ਼ਾ ਜ਼ਬਰਦਸਤੀ ਮੜ੍ਹ ਦਿੱਤੀ ਗਈ।"

ਆਪਣੇ ਉਦੇਸ਼ ਵਿਚ ਸਫ਼ਲ ਹੋਣ ਵਾਸਤੇ ਭਾਈ ਮਹਾਰਾਜ ਸਿੰਘ ਨੂੰ ਮਜਬੂਰਨ ਕਈ ਮੋਰਚਿਆਂ 'ਤੇ ਲੜਨਾ ਪਿਆ।ਇਕ-ਇਕੱਲੇ ਆਦਮੀ ਲਈ ਇਸ ਕਾਰਜ ਨੂੰ ਨੇਪਰੇ ਚਾੜ੍ਹਨਾ ਇਤਨਾ ਆਸਾਨ ਵੀ ਨਹੀਂ ਸੀ।ਇਸਦੇ ਬਾਵਜੂਦ, ਉਸ ਨੇ ਦਿਲ ਨਹੀਂ ਛੱਡਿਆ, ਹਿੰਮਤ ਨਹੀਂ ਹਾਰੀ।ਰਾਵਲਪਿੰਡੀ ਤੋਂ ਬਚ ਕੇ ਨਿਕਲ ਕੇ ਜੰਮੂ ਦੇ ਦੇਵੀ ਬਾਤਾਲਾ ਤੇ ਚੁੰਬੀ ਵਿਖੇ ਕਿਆਮ ਦੌਰਾਨ ਆਪਣੇ ਕਰਨ ਵਾਲੇ ਕੰਮਾਂ ਦੀ ਉਸਨੇ ਨਵੀਂ ਕਾਰਜ-ਸੂਚੀ ਤਿਆਰ ਕੀਤੀ।ਦੇਵੀ ਬਾਤਾਲਾ ਵਿਖੇ ਉਸਦੀ ਠਾਹਰ ਇਕ ਨਿਹਾਇਤ ਹੀ ਗੁਪਤ ਭੇਤ ਸੀ ਜਿਸ ਬਾਰੇ ਉਸਦੇ ਦੋ-ਚਾਰ ਵਿਸ਼ਵਾਸ-ਪਾਤਰਾਂ ਨੂ ਹੀ ਗਿਆਨ ਸੀ। ਇਸ ਕਰਕੇ ਉਹ ਹੋਰ ਅਗਾਂਹ ਚੁੰਬੀ-ਵਾਦੀ ਦੇ ਜੰਗਲਾਂ ਤੇ ਡੂੰਘੀਆਂ ਘਾਟੀਆਂ ਅੰਦਰ ਚਲਾ ਗਿਆ। ਇਸ ਜਗਹ ਅਤੇ ਬਾਅਦ ਵਿਚ ਸੂਜੋਵਾਲ ਵਿਖੇ ਉਸਨੇ ਭਵਿੱਖ ਵਿਚ ਕਰਨ ਵਾਲੇ ਕੰਮਾਂ ਨੂੰ ਆਖਰੀ ਛੋਹ ਦਿੱਤੀ, ਜਿਨ੍ਹਾਂ ਵਿਚ, ਦੂਸਰਿਆਂ ਦੇ ਇਲਾਵਾ, ਨਿਮਨ-ਲਿਖਿਤ ਕੰਮ ਸ਼ਾਮਿਲ ਸਨ:-

1. ਇਸ ਤੋਂ ਪਹਿਲਾਂ ਕਿ ਅੰਗਰੇਜ਼ ਆਪਣੀ ਤਜਵੀਜ਼ ਅਨੁਸਾਰ ਉਸਨੂੰ ਭਾਰਤ ਦੀ ਕਿਸੇ ਦੁਰਾਡੀ ਜਗਹ ਲੈ ਜਾਣ, ਮਹਾਰਾਜਾ ਦਲੀਪ ਸਿੰਘ ਨੂੰ ਲਾਹੌਰ ਦੇ ਕਿਲੇ 'ਚੋਂ ਕੱਢ ਕੇ, ਸ਼ਾਇਦ ਪੰਜਾਬ ਦੀਆਂ ਪਹਾੜੀਆਂ ਅੰਦਰ,ਕਿਸੇ ਸੁਰੱਖਿਅਤ ਸਥਾਨ 'ਤੇ ਲਿਜਾਣਾ ਅਤੇ ਫਿਰ ਉਸਦੇ ਨਾਂ 'ਤੇ ਸੁਤੰਤਰਤਾ ਸੰਘਰਸ਼ ਨੂੰ ਨਵੇਂ ਸਿਰਿਓਂ ਸ਼ੁਰੂ ਕਰਨਾ।

2.ਹਾਲ ਹੀ ਵਿਚ ਅੰਗਰੇਜ਼ਾਂ ਦੇ ਕਾਰਨ ਜਿਨ੍ਹਾਂ ਲੋਕਾਂ ਨੂੰ ਵੀ ਨੁਕਸਾਨ ਪਹੁੰਚਿਆ- ਜਗੀਰਦਾਰ, ਸਾਬਕਾ ਫੌਜੀ, ਪਹਾੜੀ ਰਾਜਪੂਤ ਰਾਜੇ ਅਤੇ ਹੋਰ-ਅਜਿਹੇ ਸਭ ਲੋਕਾਂ ਨੂੰ ਸੰਗਠਿਤ ਕਰ ਕੇ ਇਕ ਸੰਯੁਕਤ ਮੁਹਾਜ਼ਖੜਾ ਕਰਨਾ।

3. ਪੰਜਾਬ ਦੇ ਬਾਗ਼ੀਆਂ, ਉੱਤਰ-ਪੱਛਮ ਦੇ ਪਠਾਣਾਂ ਤੇ ਕਾਬੁਲ ਦੇ ਅਮੀਰਾਂ ਵਿਚਕਾਰ ਇਕਰੂਪ ਗੱਠਜੋੜ ਸਥਾਪਤ ਕਰਕੇ ਸਥਾਨਕ ਮੁਸਲਿਮ ਲੋਕਾਂ ਨੂੰ ਆਪਣੇ ਨਿਜੀ ਮੁਫ਼ਾਦ ਵਾਸਤੇ ਸੁਤੰਤਰਤਾ-ਸੰਗਰਾਮੀਆਂ ਦੇ ਵਿਰੁਧ ਵਰਤਣ ਦੀ ਬ੍ਰਿਟਿਸ਼-ਪਾਲਿਸੀ ਨੂੰ ਖ਼ਤਮ ਕਰਨਾ।

4 ਅਫ਼ਗਾਨਿਸਤਾਨ ਦੇ ਕੰਧਾਰ ਤੋਂ ਲੈ ਕੇ ਸਤਲੁਜ ਪਾਰ ਦੇ ਮਾਲਵਾ ਇਲਾਕਿਆਂ ਤਕ ਦੇ ਮਹੱਤਵਪੂਰਨ ਹਿੰਦੂ ਪੁਰੋਹਿਤਾਂ ਤੇ ਸਿੱਖ ਸੰਤਾਂ ਤਕ ਪਹੁੰਚ ਕਰਨੀ ਕਿ ਉਹ ਸਭ ਸੁਤੰਤਰਤਾ ਵਾਸਤੇ ਕੀਤੇ ਜਾ ਰਹੇ ਸੰਘਰਸ਼ ਵਿਚ ਤਨੋਂ-ਮਨੋਂ ਸਹਾਇਕ ਬਣਨ ਕਿਉਂਕਿ ਇਨ੍ਹਾਂ ਲੋਕਾਂ ਪਾਸ ਵੱਡੀਆਂ ਜਗੀਰਾਂ, ਲੁੜੀਂਦੇ ਸਾਧਨ ਤੇ ਭਾਰੀ ਗਿਣਤੀ ਵਿਚ ਚੇਲੇ ਤੇ ਪ੍ਰਸ਼ੰਸਕ ਮੌਜੂਦ ਸਨ।

5. ਅਖ਼ੀਰ ਵਿਚ, ਪਿਛਲੀਆਂ ਲੜਾਈਆਂ 'ਚੋਂ ਪ੍ਰਾਪਤ ਆਪਣੇ ਨਿਜੀ ਤਜਰਬਿਆਂ ਤੋਂ ਭਾਈ ਮਹਾਰਾਜ ਸਿੰਘ ਜਾਣਦੇ ਸਨ ਕਿ ਅੰਗਰੇਜ਼ਾਂ ਨੂੰ ਖੁੱਲ੍ਹੀਆਂ ਲੜਾਈਆਂ ਵਿਚ ਹਰਾਉਣਾ ਸੌਖਾ ਕੰਮ ਨਹੀਂ। ਇਸ ਲਈ ਉਸਨੇ ਨਵੀਂ ਸਰਕਾਰ ਦੀ ਪ੍ਰਬੰਧਕੀ ਮਸ਼ੀਨਰੀ ਵਿਚ ਰੁਕਾਵਟਾਂ ਖੜ੍ਹੀਆਂ ਕਰਨ, ਸਰਕਾਰੀ ਖ਼ਜ਼ਾਨਿਆਂ ਨੂੰ ਲੁੱਟਣ ਤੇ ਫੌਜੀ ਛਾਉਣੀਆਂ ਉਤੇ ਅਚਾਨਕ ਹਮਲੇ ਕਰਨ ਦੀ ਯੋਜਨਾ ਬਣਾਈ।ਇਸ ਕੰਮ ਵਾਸਤੇ, ਉਸਨੇ ਉਨ੍ਹਾਂ ਸਿੱਖ ਸਿਪਾਹੀਆਂ ਦਾ ਵਿਸ਼ਵਾਸ ਜਿੱਤਣ ਦੇ ਠੋਸ ਯਤਨਾਂ ਬਾਰੇ ਸੋਚ ਲਿਆ ਸੀ ਜਿਨ੍ਹਾਂ ਨੂੰ ਅੰਗਰੇਜ਼ਾਂ ਨੇ ਆਪਣੀਆਂ ਹਥਿਆਰਬੰਦ ਫੌਜਾਂ ਵਿਚ ਰੱਖੀ ਰੱਖਿਆ ਸੀ।

ਇਹ ਦਸਤਾਵੇਜ਼ (ਭਾਰਤੀ ਪੁਰਾਲੇਖ ਸੰਗ੍ਰਹਿ ਵਿਭਾਗ,ਨਵੀਂ ਦਿੱਲੀ ਵਿਚ ਸੰਭਾਲੇ ਪਏ) ਇਸ ਹਕੀਕਤ ਦੀ ਗਵਾਹੀ ਭਰਦੇ ਹਨ ਕਿ ਭਾਈ ਮਹਾਰਾਜ ਸਿੰਘ ਨੇ ਉਪਰੋਕਤ ਉਦੇਸ਼ਾਂ ਨੂੰ ਪ੍ਰਾਪਤ ਕਰਨ ਵਾਸਤੇ ਕੋਈ ਕਸਰ ਬਾਕੀ ਨਾ ਛੱਡੀ।ਆਪਣੀ ਯੋਜਨਾ ਨੂੰ ਅੰਤਿਮ ਰੂਪ ਦੇਣ ਉਪਰੰਤ, ਉਸਨੇ ਜੰਮੂ ਵਿਚਲੀ ਆਪਣੀ ਗੁਪਤ ਠਾਹਰ ਤਿਆਗ ਦਿੱਤੀ ਅਤੇ ਉਹ ਜਲੰਧਰ ਦੁਆਬ ਤੇ ਮਾਝੇ ਵਿਚਲੀਆਂ ਮਹੱਤਵਪੂਰਨ ਥਾਵਾਂ ਦਾ ਦੌਰਾ ਕਰਨ ਲੱਗ ਪਿਆ ਜਿਥੇ ਜਾ ਕੇ ਉਹ ਲੋਕਾਂ ਨੂੰ ਪਿੰਡਾਂ ਵਿਚ ਤੇ ਸੜਕਾਂ ਦੇ ਕਿਨਾਰੇ ਖੇਤਾਂ ਵਿਚ ਮਿਲ ਕੇ ਹਰ ਇਕ ਵਿਅਕਤੀ ਨੂੰ ਦੱਸਦਾ ਕਿ ਉਹ ਸਭ ਆਪਣੇ ਗੁਰੂਆਂ ਤੇ ਕਾਨੂੰਨੀ ਮਹਾਰਾਜੇ ਦੇ ਨਾਂ ਉਤੇ ਨਵੇਂ-ਸਿਰਿਓਂ ਸੌਂਹ ਚੁੱਕਣ ਕਿ ਉਹ ਵਿਦੇਸ਼ੀ ਹਾਕਮਾਂ ਦੇ ਵਿਰੁੱਧ ਲੜਦੇ ਰਹਿਣਗੇ।ਆਪਣੀ ਨਿਜੀ ਸੁਰੱਖਿਆ ਦੀ ਪਰਵਾਹ ਨਾ ਕਰਦੇ ਹੋਏ, ਉਸਨੇ ਫੌਜੀ ਮਹੱਤਵ ਵਾਲੀਆਂ ਥਾਂਵਾਂ ਦੀ ਨਿਸ਼ਾਨਦੇਹੀ ਕੀਤੀ ਜਿਥੇ ਉਹ ਹਮਲਾ ਕਰਨਾ ਚਾਹੁੰਦਾ ਸੀ।ਨੇੜਲੇ ਸੰਘਰਸ਼ ਦੌਰਾਨ ਆਪਣੇ ਸਹਾਇਕਾਂ ਦੀਆਂ ਲੋੜਾਂ ਦੀ ਪੂਰਤੀ ਵਾਸਤੇ, ਉਸਨੇ ਦੁਆਬੇ ਵਿਚ-ਜਿਥੋਂ ਉਸਨੇ ਆਪਣੇ ਨਵੇਂ ਸੰਘਰਸ਼ ਦੀ ਸ਼ੁਰੂਆਤ ਕਰਨ ਦੀ ਸੋਚ ਰੱਖੀ ਸੀ- ਕਈ ਥਾਵਾਂ 'ਤੇ ਅਨਾਜ, ਪਸ਼ੂਆਂ ਵਾਸਤੇ ਚਾਰਾ ਅਤੇ ਹਥਿਆਰ ਤੇ ਗੋਲਾ-ਬਾਰੂਦ ਜਮ੍ਹਾਂ ਕੀਤੇ।ਨਾਲ ਹੀ ਨਾਲ, ਉਸਨੇ ਕਾਬੁਲ ਦੇ ਅਮੀਰ ਤੇ ਉੱਤਰ-ਪੂਰਬ ਦੇ ਪਠਾਣ ਸਰਦਾਰਾਂ ਪਾਸ ਇਸ ਯਾਚਨਾ ਸਹਿਤ ਆਪਣੇ ਦੂਤ ਭੇਜੇ ਕਿ ਉਹ ਸਭ ਉਸਦੇ ਸੁਤੰਤਰਤਾ-ਸੰਘਰਸ਼ ਵਿਚ ਸਹਿਯੋਗ ਕਰਨ। ਆਪਣੇ ਸੁਭਾਅ ਅਨੁਸਾਰ, ਉਸਨੇ ਕੁਝ ਵੀ ਕਿਸਮਤ 'ਤੇ ਨਾ ਛੱਡਿਆ ਅਤੇ ਆਪਣੇ ਉਦੇਸ਼ ਦੀ ਪ੍ਰਾਪਤੀ ਵਾਸਤੇ ਹਰ ਕਾਰਜ ਨੂੰ ਕਰਨ ਤੋਂ ਪਹਿਲਾਂ ਉਹਦੇ ਬਾਰੇ ਬੜੀ ਬਾਰੀਕੀਤੇ ਵਿਸਤਾਰ ਸਹਿਤ ਸੋਚਿਆ ਵਿਚਾਰਿਆ।

ਜਿਵੇਂ ਕਿ ਉਮੀਦ ਕੀਤੀ ਜਾ ਸਕਦੀ ਸੀ, ਭਾਈ ਮਹਾਰਾਜ ਸਿੰਘ ਦੇ ਮੁਕਾਬਲੇ ਅੰਗਰੇਜ਼ ਬਹੁਤ ਤਾਕਤਵਰ ਤੇ ਬੜੇ ਚਾਲਬਾਜ਼ ਸਨ। ਉਨ੍ਹਾਂ ਨੇ ਉਸ ਦੀਆਂ ਯੋਜਨਾਵਾਂ ਦਾ, ਬਣਦੇ ਸਾਰ ਹੀ, ਟਾਕਰਾ ਕੀਤਾ। ਉਨ੍ਹਾਂ ਨੇ ਭਾਈ ਮਹਾਰਾਜ ਸਿੰਘ ਦੀ ਮਹਾਰਾਜਾ ਦਲੀਪ ਸਿੰਘ ਨੂੰ ਲਾਹੌਰ ਦੇ ਕਿਲੇ 'ਚੋਂ ਅਗਵਾ ਕਰਨ ਦੀ ਯੋਜਨਾ ਨੂੰ ਨਾਕਾਮ ਕਰ ਦਿੱਤਾ ਤੇ ਉਸ ਤੋਂ ਤੁਰੰਤ ਬਾਅਦ ਹੀ ਨਾਬਾਲਗ ਮਹਾਰਾਜੇ ਨੂੰ ਪੰਜਾਬ ਦੇ ਬਾਗ਼ੀਆਂ ਦੀ ਪਹੁੰਚ ਤੋਂ ਬਹੁਤ ਦੂਰ ਭਾਰਤ ਦੇ ਇਕ ਦੁਰਾਡੇ ਸਥਾਨ 'ਤੇ ਭੇਜ ਦਿੱਤਾ।ਉਨ੍ਹਾਂ ਨੇ ਭਾਈ ਮਹਾਰਾਜ ਸਿੰਘ ਦੇ ਮਗਰ ਕੁਝ ਸਰਗਰਮ ਮੁਸਲਿਮ ਸੂਹੀਏ ਲਗਾ ਦਿੱਤੇ ਜਿਨ੍ਹਾਂ ਦੀ ਨਵੀਂ ਸਰਕਾਰ ਦੇ ਪ੍ਰਤੀ ਵਫ਼ਾਦਾਰੀ ਉੱਪਰ ਸ਼ੱਕ ਨਹੀਂ ਸੀ ਕੀਤਾ ਜਾ ਸਕਦਾ। ਉਨ੍ਹਾਂ ਨੇ ਇਸ ਖ਼ਤਰਨਾਕ ਬਾਗ਼ੀ ਦੇ ਥਾਂ-ਟਿਕਾਣੇ ਬਾਬਤ ਸੂਚਿਤ ਕਰਨ ਵਾਲੇ ਕਿਸੇ ਵਿਅਕਤੀ ਵਾਸਤੇ ਇਕ ਵੱਡੇ ਸਾਰੇ ਇਨਾਮ ਦੀ ਘੋਸ਼ਣਾ ਵੀ ਕਰ ਦਿੱਤੀ।ਨਾਲ ਹੀ ਉਨ੍ਹਾਂ ਨੇ ਇਹ ਧਮਕੀ ਵੀ ਦਿੱਤੀ ਕਿ ਜਿਹੜਾ ਵੀ ਵਿਅਕਤੀ ਭਾਈ ਮਹਾਰਾਜ ਸਿੰਘ ਦੀ ਮਦਦ ਕਰੇਗਾ ਉਸ ਨਾਲ ਸਖ਼ਤੀ ਨਾਲ ਨਿਪਟਿਆ ਜਾਏਗਾ।

ਇਨ੍ਹਾਂ ਕਾਰਵਾਈਆਂ ਦਾ ਨਤੀਜਾ ਇਹ ਨਿਕਲਿਆ ਕਿ ਘੱਟ ਹਿੰਮਤੀ ਲੋਕ ਇਸ ਬਾਗ਼ੀ ਆਗੂ ਤੋਂ ਦੂਰ ਰਹਿਣ ਲੱਗ ਪਏ, ਜਦਕਿ ਕੁਝ ਸਮੇਂ ਬਾਅਦ, ਇਕ ਤਕੜੇ ਮੁਸਲਿਮ ਸੂਹੀਏ ਵੱਲੋਂ ਦਿੱਤੀ ਗਈ ਵਕਤੀ ਇਤਲਾਹ ਦੇ ਆਧਾਰ 'ਤੇ ਉਸਨੂੰ ਜਲੰਧਰ ਦੇ ਡਿਪਟੀ ਕਮਿਸ਼ਨਰ ਮਿਸਟਰ ਵੈਨਸੀਟਾਰਟ ਦੁਆਰਾ 29 ਦਿਸੰਬਰ, 1849 ਨੂੰ ਆਦਮਪੁਰ ਦੇ ਨਜ਼ਦੀਕ ਇਕ ਵਲਗਣ ਵਿੱਚੋ ਫੜ ਲਿਆ ਗਿਆ ਜਿੱਥੇ ਉਹ ਇਕ ਮੀਟਿਗ ਦੀ ਪ੍ਰਧਾਨਗੀ ਕਰ ਰਿਹਾ ਸੀ।

ਉਸਦੀ ਗ੍ਰਿਫ਼ਤਾਰੀ ਤੋਂ ਛੇਤੀ ਪਿੱਛੋਂ, ਕਿਸੇ ਕਾਨੂੰਨੀ ਅਦਾਲਤ ਵਿਚ ਆਪਣੇ ਬਚਾਅ ਵਾਸਤੇ ਉਸਨੂੰ ਮੌਕਾ ਦਿੱਤੇ ਬਿਨਾਂ ਹੀ, ਭਾਈ

ਮਹਾਰਾਜ ਸਿੰਘ ਨੂੰ ਸਿੰਘਾਪੁਰ ਵਿਖੇ ਨਿਰਵਾਸਤ ਕਰ ਦਿੱਤਾ ਗਿਆ ਸੀ ਅਤੇ 5 ਜੁਲਾਈ 1856 ਨੂੰ ਉਸਦੀ ਮੌਤ ਤਕ ਉਸਨੂੰ ਜੇਲ੍ਹ ਵਿਚ ਰੱਖਿਆ ਗਿਆ। ਭਾਈ ਮਹਾਰਾਜ ਸਿੰਘ ਤੇ ਕਈ ਹੋਰ ਸੁਤੰਤਰਤਾ-ਸੰਗਰਾਮੀਆਂ ਦੁਆਰਾ ਦੇਸ਼ ਨੂੰ ਆਜ਼ਾਦ ਕਰਾਉਣ ਵਾਸਤੇ ਠੋਸ ਸਰਗਰਮੀਆਂ ਦੀ ਜੋ ਜ਼ਮੀਨ ਤਿਆਰ ਕੀਤੀ ਗਈ ਸੀ, ਉਸ ਸਦਕਾ ਹੀ ਪੰਜਾਬ ਦੇ ਆਮ ਲੋਕਾਂ ਨੇ ਸੰਨ 1857-58ਦੀ ਕੌਮੀ ਬਗ਼ਾਵਤ ਵਿਚ ਵੀ ਆਪਣਾ ਪੂਰਾ ਯੋਗਦਾਨ ਪਾਇਆ ਸੀ।

ਇਨ੍ਹਾਂ ਨਿਰਣੇਜਨਕ ਮਹੀਨਿਆਂ ਦੌਰਾਨ, ਜੋ ਸਭ ਤੋਂ ਆਮ ਆਵਾਜ਼ ਪੰਜਾਬੀਆਂ ਦੇ ਕੰਨਾਂ ਵਿਚ ਗੂੰਜਦੀ ਸੀ ਉਹ ਇਹ ਸੀ- "ਮਾਰੋ ਫ਼ਿਰੰਗੀ ਨੂੰ।" ਅੰਮ੍ਰਿਤਸਰ ਵਿਖੇ ਕੁਝ ਸਿੱਖ ਸਿਪਾਹੀਆਂ ਤੇ ਇਕ ਸਿੱਖ ਬਰੀਗੇਡੀਅਰ ਨੂੰ ਉਨ੍ਹਾਂ ਦੀਆਂ ਅੰਗਰੇਜ਼-ਵਿਰੋਧੀ ਗਤੀਵਿਧੀਆਂ ਕਾਰਨ ਫਾਂਸੀ 'ਤੇ ਟੰਗ ਦਿੱਤਾ ਗਿਆ ਸੀ।ਇਕ ਹੋਰ ਅੰਗਰੇਜ਼-ਵਿਰੋਧੀ ਆਗੂ ਰਾਧਾ ਕਿਸ਼ਨ ਨੂੰ ਵੀ ਫਾਂਸੀ ਦੇ ਦਿੱਤੀ ਗਈ ਸੀ। ਜਦ ਅਧਿਕਾਰੀਆਂ ਨੇ ਇਸ ਬਗ਼ਾਵਤ ਨੂੰ ਦਬਾਉਣ ਵਿਚ ਹੋ ਰਹੇ ਵਾਧੂ ਖ਼ਰਚਿਆਂ ਦੀ ਪੂਰਤੀ ਵਾਸਤੇ ਲੋਕਾਂ ਪਾਸੋਂ ਕਰਜ਼ਾ ਲੈਣ ਦੀ ਯੋਜਨਾ ਬਣਾਈ ਤਾਂ ਅੰਮ੍ਰਿਤਸਰ ਤੇ ਲਾਹੌਰ ਦੇ ਵਪਾਰੀ ਤਬਕੇ ਨੇ ਕਰਜ਼ਾ ਦੇਣ ਤੋਂ ਇਨਕਾਰ ਕਰ ਦਿੱਤਾ। ਲੁਧਿਆਣੇ ਦੇ ਲੋਕਾਂ ਵਿਚ ਵੀ ਅਸੰਤੋਸ਼ ਦੀਆਂ ਨਿਸ਼ਾਨੀਆਂ ਪਾਈਆਂ ਗਈਆਂ ਜਿਸ ਦੇ ਨਤੀਜੇ ਵਜੋਂ ਅੰਗਰੇਜ਼ ਅਧਿਕਾਰੀਆਂ ਨੇ ਸਾਰੇ ਦਿਨ ਦੀ ਤਲਾਸ਼ੀ ਪਿੱਛੋਂ ਇਕ ਗੱਡਾ ਭਰ ਕੇ ਹਥਿਆਰ ਬਰਾਮਦ ਕੀਤੇ ਅਤੇ ਕਈ ਆਦਮੀਆਂ ਨੂੰ ਫ਼ਾਂਸੀ ਦੇ ਦਿੱਤੀ।ਨਾਲ ਹੀ ਉਸ ਸਮੇਂ, ਅੰਗਰੇਜ਼ਾਂ ਨੂੰ ਮੁਲਤਾਨ, ਸਿਆਲਕੋਟ, ਫ਼ਿਰੋਜ਼ਪੁਰ, ਰੋਪੜ, ਕਾਂਗੜਾ ਤੇ ਨਾਭਾ ਵਿਖੇ ਬਾਗ਼ੀਆਨਾ ਅਨਸਰਾਂ ਨੂੰ ਵੀ ਦਬਾਉਣਾ ਪਿਆ।ਬਹੁਤ ਸਾਰੇ ਪਿੰਡਾਂ ਵਿਚ ਲੋਕਾਂ ਨੇ ਸਰਕਾਰੀ ਅਧਿਕਾਰੀਆਂ ਨੂੰ ਜ਼ਮੀਨਾਂ ਦਾ ਮਾਲੀਆ ਦੇਣਾ ਬੰਦ ਕਰ ਦਿੱਤਾ ਅਤੇ ਅੰਗਰੇਜ਼ਾਂ ਦੀ ਫੌਜ ਵਾਸਤੇ ਆਪਣੇ ਨੌਜਵਾਨਾਂ ਦੀ ਭਰਤੀ ਦੇਣੀ ਵੀ ਰੋਕ ਦਿੱਤੀ।ਜੌਨਪੁਰ ਤੇ ਬਨਾਰਸ ਵਿਖੇ ਬਰਤਾਨਵੀ ਸਰਵਿਸ ਵਿਚ ਸਿੱਖ ਰਜਮੈਂਟਾਂ ਦੇ ਸਿਪਾਹੀ ਵਿਦਰੋਹੀਆਂ ਨਾਲ ਜਾ ਮਿਲੇ। ਦਿੱਲੀ ਵਿਖੇ ਸਿੱਖਾਂ ਤੇ ਪਠਾਣਾਂ ਨੇ ਰਲ ਕੇ 'ਪਹਾੜ ਧੀਰਜ' ਦੇ ਮੋਰਚੇ ਵਿਚ ਬਰਤਾਨਵੀ ਫ਼ੌਜਾਂ ਨੂੰ ਬੁਰੀ ਤਰ੍ਹਾਂ ਖਦੇੜ ਦਿੱਤਾ।

ਇਕ ਹੋਰ ਸੰਤੋਸ਼ਜਨਕ ਵਰਤਾਰਾ ਨੋਟ ਕਰਨ ਵਾਲਾ ਇਹ ਹੈ ਕਿ ਇਸ ਮਹਾਨ ਬਗ਼ਾਵਤ ਦੀ ਅਸਫ਼ਲਤਾ ਪਿਛੋਂ ਵੀ ਪੰਜਾਬ ਅੰਦਰ ਕੌਮੀ ਸੁਤੰਤਰਤਾ ਵਾਸਤੇ ਸੰਘਰਸ਼ ਖ਼ਤਮ ਨਹੀਂ ਸੀ ਹੋਇਆ ਕਿਉਂਕਿ ਭਾਈ ਮਹਾਰਾਜ ਸਿੰਘ ਆਪਣੇ ਪਿੱਛੇ ਇਕ ਅਮੀਰ ਕੌਮੀ ਤੇ ਅਧਿਆਤਮਿਕ ਵਿਰਸਾ ਛੱਡ ਗਏ ਸਨ।ਸੰਨ 1857-58 ਤੋਂ ਬਾਅਦ ਜੋ ਸ਼ਖਸ ਪੰਜਾਬ ਵਿਚ ਅੰਗਰੇਜ਼ੀ ਸ਼ਾਸਨ ਦੇ ਵਿਰੁੱਧ ਅੰਦੋਲਨ ਦੀ ਅਗਵਾਈ ਕਰਨ ਵਾਸਤੇ ਨਿੱਤਰ ਕੇ ਅੱਗੇ ਆਇਆ, ਉਹ ਸੀ 'ਗੁਰੂ ਰਾਮ ਸਿੰਘ'- 'ਨਾਮਧਾਰੀ ਮੂਵਮੈਂਟ' ਅਥਵਾ ਆਮ-ਵਿਖਿਆਤ 'ਕੂਕਾ ਮੂਵਮੈਂਟ' ਦੇ ਸੰਸਥਾਪਕ। ਗੁਰੂ ਰਾਮ ਸਿੰਘ ਪਾਸ ਇਕ ਅਜ਼ੀਮ ਤੇ ਸਫ਼ਲ ਆਗੂ ਦੇ ਸਾਰੇ ਸ਼ਖਸੀ ਗੁਣ ਮੌਜੂਦ ਸਨ। ਉਨ੍ਹਾਂ ਨੇ 'ਕੂਕਾ ਅੰਦੋਲਨ' ਲੁਧਿਆਣੇ ਜ਼ਿਲੇ ਦੇ ਪਿੰਡ ਭੈਣੀ ਤੋਂ ਅਪ੍ਰੈਲ, 1857 ਵਿਚ ਆਰੰਭਿਆ।ਆਪ ਜੀ ਦਾ ਰਾਜਨੀਤਕ ਉਦੇਸ਼ ਬਰਤਾਨਵੀ ਸ਼ਾਸਨ ਦਾ ਖ਼ਾਤਮਾ ਕਰ ਕੇ ਪੰਜਾਬ ਅੰਦਰ 'ਖ਼ਾਲਸਾ ਰਾਜ' ਦੀ ਪੁਨਰ-ਸਥਾਪਨਾ ਕਰਨਾ ਸੀ।

ਇਤਫਾਕਨ, ਜਿਨ੍ਹਾਂ ਲੋਕਾਂ ਨੇ ਭਾਈ ਮਹਾਰਾਜ ਸਿੰਘ ਨੂੰ ਅਮਰ ਕਰ ਦਿੱਤਾ, ਉਹ ਅੰਗਰੇਜ਼ ਹੀ ਸਨ ਜਿਨ੍ਹਾਂ ਦੇ ਵਿਰੁੱਧ ਉਹ ਹੈਰਾਨਕੁਨ ਢੰਗ-ਤਰੀਕਿਆਂ ਸਹਿਤ ਲੜਿਆ ਸੀ। ਉਸ ਪ੍ਰਤੀ ਸਭ ਤੋਂ ਵਧੀਆ ਸ਼ਰਧਾਂਜਲੀ ਭਰੇ ਸ਼ਬਦ ਜਲੰਧਰ ਜ਼ਿਲੇ ਦੇ ਡਿਪਟੀ ਕਮਿਸ਼ਨਰ ਮਿਸਟਰ ਵੈਨਸੀਟਾਰਟ ਅਤੇ ਦੁਆਬ ਦੇ ਕਮਿਸ਼ਨਰ ਮਿਸਟਰ ਮੈਕਲੀਓਡ ਵੱਲੋਂ ਵਿਅਕਤ ਕੀਤੇ ਗਏ ਮਿਲਦੇ ਹਨ ਜਿਨ੍ਹਾਂ ਨੂੰ ਭਾਈ ਸਾਹਿਬ ਨਾਲ ਉਨ੍ਹਾਂ ਦੇ ਸੰਘਰਸ਼ ਭਰੇ 1848-49 ਵਿਚਲੇ ਅੰਤਿਮ ਪੜਾਅ ਦੌਰਾਨ ਪੇਸ਼ ਆਉਣ ਦਾ ਮੌਕਾ ਮਿਲਿਆ।

ਮਿਸਟਰ ਵੈਨਸੀਟਾਰਟ ਨੇ ਲਿਖਿਆ- 'ਅਜਿਹਾ ਮੰਨ ਲੈਣਾ ਦਰੁਸਤ ਹੈ ਕਿ ਮਹਾਰਾਜ ਸਿੰਘ ਨੇ ਦੁਆਬੇ ਵਿਚ ਆਪਣੇ ਤਿੰਨ ਹਫ਼ਤਿਆਂ ਦੇ ਕਿਆਮ ਦੌਰਾਨ ਜੋ ਖ਼ਲਬਲੀ ਮਚਾਈ ਤਾਂ ਹੋਰ ਵਧੇਰੇ ਉਪੱਦਰੀ ਮਾਝੇ- ਜਿੱਥੇ ਉਸਨੇ ਕਈ ਮਹੀਨੇ ਗੁਜ਼ਾਰੇ ਸਨ ਤੇ ਜਿਸ ਇਲਾਕੇ ਨੂੰ ਉਹ ਭਲੀ-ਭਾਂਤ ਜਾਣਦਾ ਵੀ ਸੀ- ਵਿਚਲੀ ਅੰਦੋਲਨਕਾਰੀ ਹਲਚਲ ਹੋਰ ਡੂੰਘੇਰੀ ਰਹੀ ਹੋਵੇਗੀ, ਅਤੇ ਆਉਣ ਵਾਲੇ ਸੰਘਰਸ਼ ਦੀ ਭਿਣਕ ਹੋਰ ਵੀ ਵਧੇਰੇ ਪ੍ਰਬਲ ਰਹੀ ਹੋਵੇਗੀ। ਉਹ (ਮਹਾਰਾਜ ਸਿੰਘ) ਸਾਧਾਰਨ ਮਨੁੱਖ ਨਹੀਂ ਹੈ। ਸਭ ਤੋਂ ਵੱਧ ਉਤਸਾਹੀ ਇਸਾਈਆਂ ਵਾਸਤੇ ਜਿੰਨੀ ਮਹੱਤਤਾ ਜੀਸਸ ਕਰਾਈਸਟ (ਈਸਾ ਮਸੀਹ) ਰੱਖਦਾ ਹੈ,ਓਨਾ ਹੀ ਆਦਰ-ਸਤਿਕਾਰ ਸਥਾਨਕ ਵਸਨੀਕ ਉਸਨੂੰ ਦੇਂਦੇ ਹਨ।ਲੱਖਾਂ ਲੋਕਾਂ ਨੇ ਉਸਦੇ ਅਸਚਰਜ ਕ੍ਰਿਸ਼ਮੇ ਵੇਖੇ, ਅਤੇ ਪਰਾਚੀਨ ਪੈਗ਼ੰਬਰਾਂ ਦੇ ਚਮਤਕਾਰਾਂ ਤੋਂ ਵੀ ਵਧੇਰੇ ਉਨ੍ਹਾਂ ਵਿਚ ਵਿਸ਼ਵਾਸ ਕੀਤਾ ਜਾਂਦਾ ਹੈ।"

ਮਿਸਟਰ ਮੈਕਲੀਓਡ ਨੇ 11 ਅਕਤੂਬਰ, 1850 ਨੂੰ ਲਿਖੀ ਆਪਣੀ ਰਿਪੋਰਟ ਵਿਚ ਭਾਈ ਮਹਾਰਾਜ ਸਿੰਘ ਦੇ ਦਿਲ ਤੇ ਦਿਮਾਗ਼ ਦੇ ਗੁਣਾਂ ਦੀ ਵਿਸਤਰਿਤ ਸਮੀਖਿਆ ਕੀਤੀ ਸੀ।ਉਹ ਲਿਖਦਾ ਹੈ, "ਮੈਨੂੰ ਇਹ ਨਿਸ਼ਚਿਤ ਜਾਪਦਾ ਹੈ ਕਿ ਗੁਰੂ (ਭਾਈ ਮਹਾਰਾਜਸਿੰਘ)ਕੁਝ ਇਕ ਪਹਿਲੂਆਂ ਤੋਂ ਅਲੌਕਿਕ ਤੇ ਅਸਾਧਾਰਨ ਵਿਅਕਤੀ ਸੀ। ਦਿਖਾਈ ਦਿੰਦਾ ਹੈ ਕਿ ਉਹ ਬਹੁਤ ਮਹਾਨ

ਤੀਖਣ-ਬੁੱਧੀ ਤੇ ਸਵੈ-ਵਿਸ਼ਵਾਸ ਦਾ ਮਾਲਕ ਸੀ ਤੇ ਇਨ੍ਹਾਂ ਗੁਣਾਂ ਦਾ ਉਸਨੇ ਰੱਜਵਾਂ ਪਰਦਰਸ਼ਨ ਵੀ ਕੀਤਾ।ਜਿਵੇਂ ਉਹਦੇ ਸਾਰੇ ਚੇਲਿਆਂ ਨੇ ਦੱਸਿਆ, ਉਹ ਬਹੁਤ ਹੀ ਗੰਭੀਰ ਵਿਅਕਤੀ ਸੀ- ਏਨਾ ਗੰਭੀਰ ਕਿ ਨਤੀਜਿਆਂ ਦੁਆਰਾ ਪ੍ਰਗਟ ਹੋਣ ਤਕ ਉਸ ਦੀਆਂ ਬਣਾਈਆਂ ਯੋਜਨਾਵਾਂ ਪਿੱਛੇ ਉਹਦੇ ਅਸਲੀ ਇਰਾਦਿਆਂ ਦੀ ਜਾਣਕਾਰੀ ਕੇਵਲ ਉਸਨੂੰ ਹੀ ਹੁੰਦੀ ਸੀ।ਇਹ ਸਚਾਈ ਉਸ ਬਾਰੇ ਸਭ ਲੋਕ-ਕਥਾਵਾਂ ਤੋਂ ਜੱਗ-ਜ਼ਾਹਰ ਹੈ ਕਿ ਉਸਨੇ ਇਕ ਅਸਾਧਾਰਨ ਕਾਬਲੀਅਤ ਦਾ ਸਬੂਤ ਦਿੱਤਾ ਅਤੇ ਆਪਣੇ ਗੁਣਾਂ ਨੂੰ ਉਸ ਬੜੀ ਬਾਖ਼ੂਬੀ ਸਹਿਤ ਵਰਤਿਆ ਵੀ, ਅਤੇ ਏਸੇ ਵਿਲੱਖਣ ਵਿਸ਼ੇਸ਼ਤਾ ਨੇ ਪ੍ਰਗਟ ਰੂਪ ਵਿਚ ਉਸਦੀ ਜੀਵਨ-ਯਾਤਰਾ ਨੂੰ ਦੂਜਿਆਂ ਨਾਲੋਂ ਵਖਰਾਅ ਕੇ ਪ੍ਰਸਿੱਧ ਕਰ ਦਿੱਤਾ ਹੈ।"

ਮਿਸਟਰ ਮੈਕਲੀਓਡ ਦਾ ਇਹ ਖ਼ਿਆਲ ਵੀ ਸੀ ਕਿ ਇਕ ਹੋਰ ਜੁਜ਼ ਜਿਸਨੇ ਮਹਾਰਾਜ ਸਿੰਘ ਨੂੰ ਅੰਦੋਲਨ ਦੀ ਅਗਵਾਈ ਕਰਨ ਵਾਸਤੇ 'ਸੁਯੋਗ' ਬਣਾਇਆ, ਉਹ ਸੀ ਉਸਦੀ 'ਨੈਤਿਕ ਹਿੰਮਤ' ਜਿਹੜੀ ਉਹਦੇ ਕੋਲ ਭਾਰੀ ਮਾਤਰਾ ਵਿਚ ਮੌਜੂਦ ਸੀ।"ਚਰਿੱਤਰ ਦੀ ਇਸ ਮਹਾਨ ਵਿਲੱਖਣਤਾ ਸਦਕਾ ਹੀ- ਜਿਵੇਂ ਕਿ ਉਸਨੇ 'ਗੁਰੂ' ਦੀ ਪਵਿੱਤਰ ਪਦਵੀਅਨੁਸਾਰ ਇਸ ਗੁਣ ਨੂੰ ਪਰਦਰਸ਼ਿਤ ਵੀ ਕੀਤਾ ਸੀ- ਮੈਂ ਉਸ ਮਹਾਨ ਆਦਰ-ਮਾਣ ਦੀ ਭਾਵਨਾ ਦਾ ਕਾਰਨ ਸਮਝਦਾ ਹਾਂ, ਜਿਸ ਭਾਵਨਾ ਅਨੁਸਾਰ ਉਸਦਾ ਨਾਂ ਅੱਜ ਤਕ ਬੜੇ ਸਤਿਕਾਰ ਸਹਿਤ ਲਿਆ ਜਾਂਦਾ ਹੈ।"

ਜੇ ਹੋਰ ਕਾਸੇ ਲਈ ਨਹੀਂ, ਇਸ ਸਰੇਸ਼ਠ ਜ਼ਿੰਮੇਵਾਰੀ ਨੂੰ ਨਿਭਾਉਣ ਵਾਸਤੇ ਹੀ ਨੌਰੰਗਾਬਾਦ ਦੇ ਇਸ ਮਹਾਨ ਸੰਤ-ਸਿਪਾਹੀ ਦਾ ਪੂਜਨੀਕ ਨਾਂ ਸਾਡੇ ਮਨ-ਮੰਦਰਾਂ ਅੰਦਰ ਪਵਿੱਤਰਤਾ ਸਹਿਤ ਸਦਾ ਕਾਇਮ ਰਹਿਣਾ ਚਾਹੀਦਾ ਹੈ।

ਖ਼ਾਸ ਇਤਿਹਾਸਕ ਟਿੱਪਣੀਆਂ:1. ਭਾਈ ਮਹਾਰਾਜ ਸਿੰਘ ਜੀ ਦੀਆਂ ਅੱਖਾਂ ਦੀ ਜੋਤ, ਮੋਤੀਆ ਉਤਰ ਜਾਣ ਕਰਕੇ. ਲ਼ਗਪਗ ਖ਼ਤਮ ਹੋ ਚੁੱਕੀ ਸੀ ਅਤੇ ਅੱਤ ਦੀ ਸਰੀਰਕ ਕਮਜ਼ੋਰੀ ਕਾਰਨ5 ਜੁਲਾਈ, 1857 ਦੇ ਦਿਨ ਉਨ੍ਹਾਂ ਦੀ ਦੁਖਦਾਈ ਮੌਤ ਹੋ ਗਈ।ਤਨ-ਮਨ ਦੇ ਦੁੱਖਾਂ ਕਾਰਨ ਉਨ੍ਹਾਂ ਦਾ ਮਜ਼ਬੂਤ ਸਰੀਰ ਇਕ ਪਿੰਜਰ ਤੇ ਹੱਡੀਆਂ ਦੀ ਮੁੱਠ ਬਣ ਚੁੱਕਾ ਸੀ।ਉਸ ਸਮੇਂ, ਉਨ੍ਹਾਂ ਦੀ ਮ੍ਰਿਤਕ ਦੇਹ ਦਾ ਸਸਕਾਰ ਕਰਨ ਵਾਸਤੇ ਸਿੰਘਾਪੁਰ ਵਿਚ ਕੋਈ ਹਿੰਦੂ ਜਾਂ ਸਿੱਖ ਨਹੀਂ ਸੀ।ਕੋਈ ਕੁਝ ਨਹੀਂ ਜਾਣਦਾ ਕਿ ਉਸਦਾ ਕੀ ਬਣਿਆ।ਉਨ੍ਹਾਂ ਦੀ ਮੌਤ ਉਪਰੰਤ, ਉਨ੍ਹਾਂ ਦੇ ਸਾਥੀ ਖੜਕ ਸਿੰਘ ਨੂੰ ਪੀਨਾਂਗ, ਮਲੇਸ਼ੀਆ ਵਿਖੇ ਭੇਜ ਦਿੱਤਾ ਗਿਆ ਸੀ।2.ਮੇਰੀ ਖੋਜ ਦੇ ਦੌਰਾਨ, ਮੈਨੂੰ ਪਤਾ ਲੱਗਾ ਕਿ ਪੰਜਾਬ ਦੇ ਵੀਹ ਕੁ ਹੋਰ ਸਿੱਖ ਸਰਦਾਰ, ਪਹਾੜੀ ਰਾਜੇ ਅਤੇ ਕੁਝ ਅਮੀਰ ਤੇ ਪ੍ਰਭਾਵਸ਼ਾਲੀ ਵਿਅਕਤੀ-ਜਿਨ੍ਹਾਂ ਨੇ ਭਾਈ ਮਹਾਰਾਜ ਸਿੰਘ ਦੇ ਅਨੁਰੋਧ ਕਰਨ 'ਤੇ ਅੰਗਰੇਜ਼ਾਂ ਵਿਰੁੱਧ ਬਗ਼ਾਵਤ ਕੀਤੀ ਸੀ- ਰਾਜਸੀ-ਕੈਦੀ ਬਣਾ ਕੇ ਪੰਜਾਬ ਤੋਂ ਬਾਹਰ, ਏਥੋਂ ਤਕ ਕਿ ਬਰ੍ਹਮਾ ਵਿਚ ਵੀ, ਜਲਾਵਤਨ ਕਰ ਦਿੱਤੇ ਗਏ ਸਨ।ਉਨ੍ਹਾਂ ਦੇ ਨਾਂ ਇਹ ਹਨ- ਦੀਵਾਨ ਮੂਲ ਰਾਜ; ਅਟਾਰੀ ਨੇੜੇ ਰਣਗੜ੍ਹ ਦਾ ਸਰਦਾਰ ਨਰਾਇਣ ਸਿੰਘ; ਰਾਜਾ ਪ੍ਰਮੋਦ ਚੰਦਰ ਕਟੋਚ (ਕਾਂਗੜੇ ਦੇ ਰਾਜਾ ਸੰਸਾਰ ਚੰਦ ਦਾ ਪੋਤਰਾ); ਦਾਤਾਰਪੁਰ ਦਾ ਰਾਜਾ ਜਗਤ ਚੰਦ ਤੇ ਉਸਦਾ ਪੁੱਤਰ ਦੇਵੀ ਸਿੰਘ; ਜਾਸਵਾਂ ਦੂਨ ਦਾ ਰਾਜਾ ਉਮੈਦ ਸਿੰਘ ਤੇ ਉਹਦਾ ਪੁੱਤਰ; ਰਾਮ ਸਿੰਘ ਨੂਰਪੁਰੀਆ (ਵਜ਼ੀਰ); ਊਨਾ ਦੇ ਬੇਦੀ ਬਿਕਰਮ ਸਿੰਘ ਤੇ ਅੱਛਰ ਸਿੰਘ; ਸ੍ਰ. ਚਤਰ ਸਿੰਘ ਅਟਾਰੀਵਾਲਾ ਤੇ ਉਸਦੇ ਤਿੰਨ ਪੁੱਤਰ- ਰਾਜਾ ਸ਼ੇਰ ਸਿੰਘ, ਸ੍ਰ. ਗੁਲਾਬ ਸਿੰਘ ਤੇ ਬਿਸ਼ਨ ਸਿੰਘ; ਸਰਦਾਰ ਸੂਰਤ ਸਿੰਘ ਮਜੀਠੀਆ; ਸਰਦਾਰ ਲਾਲ ਸਿੰਘ ਤੇ ਸ੍ਰ. ਮਹਿਤਾਬ ਸਿੰਘ ਮੋਰਾਰੀਆ; ਦੀਵਾਨ ਹਾਕਿਮ ਰਾਏ ਤੇ ਉਹਦੇ ਦੋ ਪੁੱਤਰ- ਕਿਸ਼ਨ ਕੁਮਾਰ ਅਤੇ ਅਰਜਨ ਸਿੰਘ।3.ਸ੍ਰ. ਸੁਰਜੀਤ ਸਿੰਘ ਮਜੀਠੀਆਂ ਦਾ ਦਾਦਾ ਰਾਜਾ ਸੂਰਤ ਸਿੰਘ ਮਜੀਠੀਆ(1816-1880) ਭਾਈ ਮਹਾਰਾਜ ਸਿੰਘ ਦਾ ਸ਼ਰਧਾਵਾਨ ਚੇਲਾ ਸੀ ਤੇ ਉਹ ਦੂਜੇ ਐਂਗਲੋ-ਸਿੱਖ ਯੁੱਧ (1848-49) ਵਿਚ ਬੜੀ ਬਹਾਦਰੀ ਸਹਿਤ ਅੰਗਰੇਜ਼ਾਂ ਦੇ ਵਿਰੁੱਧ ਲੜਿਆ ਸੀ। ਉਸ ਦੀਆਂ ਜ਼ਮੀਨਾਂ ਦੀ 30,000 ਰੁਪਏ ਸਲਾਨਾ ਦੀ ਜਗੀਰ ਤੇ ਜਾਇਦਾਦ ਅੰਗਰੇਜ਼ਾਂ ਨੇ ਜ਼ਬਤ ਕਰ ਲਈ ਸੀ ਤੇ ਉਸਨੂੰ, ਸੰਨ 1850 ਈ. ਵਿਚ ਦੋ ਵਿਧਵਾ ਮਾਤਾਵਾਂ ਤੇ ਇਕ ਭੈਣ ਸਹਿਤ, ਰਾਜਸੀ ਕੈਦੀ ਬਣਾ ਕੇ, ਕੇਵਲ 300 ਰੁਪਏ ਮਹੀਨਾ ਦੇ ਭੱਤੇ ਉਤੇ ਬਨਾਰਸ ਵਿਚ ਰੱਖਿਆ ਗਿਆ ਸੀ।ਸੰਨ 1864 ਵਿਚ ਉਸਨੂੰ ਪੰਜਾਬ ਵਾਪਸ ਆਉਣ ਦਿੱਤਾ ਗਿਆ ਪਰੰਤੂ ਉਸਦੀ ਜਗੀਰ ਤੇ ਜਾਇਦਾਦ ਵਾਪਸ ਨਾ ਕੀਤੀ ਗਈ।4.ਕੂਕਾ ਸਿੱਖ ਸੰਪ੍ਰਦਾਏ ਦੇ ਗੁਰੂ ਰਾਮ ਸਿੰਘ ਵਿਰੁੱਧ ਸਿੱਖ ਸਰਦਾਰਾਂ ਅਤੇ ਪਟਿਆਲਾ ਦੇ ਮਹਾਰਾਜਾ ਮਹਿੰਦਰ ਸਿੰਘ ਵੱਲੋਂ ਲਿਖੇ ਗਏ ਸਿਮ੍ਰਤੀ-ਪੱਤਰ (ਮੈਮਰੰਡਮ) ਉਪਰ ਦਸਤਖ਼ਤ ਕਰਨੋਂ ਰਾਜਾ ਸੂਰਤ ਸਿੰਘ ਮਜੀਠੀਆ ਨੇ ਇਨਕਾਰ ਕਰ ਦਿੱਤਾ ਸੀ।ਉਸਦੀ ਪ੍ਰਸਿੱਧ ਤਲਵਾਰ ਜਿਸ ਨਾਲ ਉਸ ਨੇ ਚਿਲਿਆਂਵਾਲਾ ਦੀ ਲੜਾਈ (1849) ਵਿਚ ਪੰਜ ਬਰਤਾਨਵੀ ਤੋਪਚੀਆਂ ਦਾ ਕਤਲ ਕੀਤਾ ਸੀ, ਉਸਦੇ ਪੋਤਰੇ ਸਰਦਾਰ ਸੁਰਜੀਤ ਸਿੰਘ ਮਜੀਠੀਆ ਪਾਸ ਪਟਿਆਲਾ ਵਿਖੇ ਸੁਰੱਖਿਅਤ ਪਈ ਹੋਈ ਹੈ।

**-ਸ੍ਰ.ਨਾਹਰ ਸਿੰਘ**. 21-2-1990.

**ਅਨੁਵਾਦਕ ਦਾ ਸੰਪਰਕ** 9599120028

# ਆਜ਼ਾਦੀ ਦਾ ਮਹਾਉਤਸਵ



-ਡਾ. ਨਿਧੀ ਜੈਨ

ਆਜ਼ਾਦੀ ਦੇ 75 ਵਰ੍ਹੇ ਬੀਤਣ ਤੇ ਆਓ ਇਕ ਨਜ਼ਰ ਬੀਤੇ ਕਲ ਅਤੇ ਆਉਣ ਵਾਲੇ ਕਲ ਤੇ ਪਾਈਏ ਤੇ ਆਤਮ ਮੰਥਨ ਕਰੀਏ ਕਿ ਅਸੀਂ ਕੀ ਪਾਇਆ ਤੇ ਕੀ ਗਵਾਇਆ ਤੇ ਅਸੀਂ ਕਿੰਨਾਂ ਚੁਨੌਤੀਆਂ ਦਾ ਸਾਮ੍ਹਣਾ ਕੀਤਾ ਤੇ ਆਉਣ ਵਾਲਾ ਸਮਾਂ ਕਿੰਨਾ ਕੁ ਔਕੜਾਂ ਤੇ ਚੁਨੌਤੀਆਂ ਭਰਿਆ ਹੈ ਤੇ ਕਿੰਨਾਂ ਕਿੰਨਾਂ ਸਮਸਿੱਆਵਾਂ ਲਈ ਸਾਨੂੰ ਤਿਆਰ ਰਹਿਣਾ ਪਵੇਗਾ।

ਜਿਸ ਵੇਲੇ ਸਾਡਾ ਦੇਸ਼ ਆਜ਼ਾਦ ਹੋਇਆ ਉਸ ਸਮੇਂ ਦੇ ਹਾਲਾਤ ਬਹੁਤ ਹੀ ਮਾੜੇ ਸਨ, ਬਹੁਤ ਸਾਰੇ ਲੋਕਾਂ ਨੇ ਬਹੁਤ ਕੁਝ ਆਖਿਆ ਤੇ ਕਈਆਂ ਨੂੰ ਇਹ ਲਗਦਾ ਸੀ ਕਿ ਇਹ ਦੇਸ਼ ਗੁਮਨਾਮੀ ਦੇ ਹਨੇਰੇ ਹੇਠ ਦੱਬ ਕੇ ਰਹਿ ਜਾਵੇਗਾ ਤੇ ਕਈਆਂ ਨੂੰ ਇੰਜ ਜਾਪਦਾ ਸੀ ਕਿ ਇਹ ਅਨਪੜ੍ਹ, ਮੂਰਖ ਆਪਸ 'ਚ ਹੀ ਲੜ-ਝਗੜ ਕੇ ਖਤਮ ਹੋ ਜਾਣਗੇ ਪਰ ਇਹਨਾਂ ਸਾਰੀਆਂ ਕਿਆਸਤਾਂ ਨੂੰ ਝੁਠਲਾਂਦੇ ਹੋਏ, ਹਰ ਇਕ ਪੜਾਅ ਨੂੰ ਪਾਰ ਕਰਦੇ ਹੋਏ ਸਾਡਾ ਦੇਸ਼ ਇੱਕ ਸਭ ਤੋਂ ਵੱਡੇ ਤੇ ਸਫਲ ਲੋਕਤੰਤਰ ਦੇ ਰੂਪ 'ਚ ਉੱਭਰ ਕੇ ਆਇਆ ਤੇ ਦੁਨੀਆਂ ਤੋਂ ਆਪਣਾ ਲੋਹਾ ਮਨਵਾਇਆ।

ਜਿਸ ਵੇਲੇ ਅਸੀਂ ਆਜ਼ਾਦ ਹੋਏ ਉਸ ਵੇਲੇ ਦੇਸ਼ 'ਚ ਬੀਮਾਰੀ, ਭੁਖਮਰੀ, ਸੁੱਕਾ, ਹੱੜ – ਇਹਨਾਂ ਦਾ ਪ੍ਰਕੋਪ ਸੀ। ਅੱਜ ਭਾਵੇਂ ਹਰੀ ਕਰਾਂਤੀ ਤੇ ਸਫੇਦ ਕਰਾਂਤੀ ਦੇ ਸਿੱਟੇ ਵਜੋਂ ਅਸੀਂ ਰੋਟੀ, ਕਪੜੇ ਦੇ ਮੋਹਤਾਜ ਨਹੀਂ ਤੇ ਸਾਡੇ ਕੋਲ ਵਧੇਰੇ ਖਾਦ ਦੇ ਭੰਡਾਰ ਹਨ ਜੋ ਕਿ ਕਿਸੀ ਵੀ ਔਖੇ ਸਮੇਂ ਨਾਲ ਨਜਿੱਠਣ ਲਈ ਮੁਕੰਮਲ ਤੇ ਭਰਪੂਰ ਹਨ। ਪਰ ਵਧੇਰੇ ਕੀਟਨਾਸ਼ਕ ਤੇ ਖਾਦਾਂ ਦੀ ਵਰਤੋਂ ਨਾਲ ਸਾਡੀ ਮਿੱਟੀ ਤੇ ਪਾਣੀ ਦਾ ਪੱਧਰ ਇੰਨਾ ਕੁ ਘੱਟ ਗਿਆ ਹੈ ਕਿ ਸਾਡੀ ਧਰਤੀ ਬੰਜਰ ਬਣਦੀ ਜਾ ਰਹੀ ਹੈ ਤੇ ਪਾਣੀ ਦੀ ਕਿੱਲਤ ਵੱਧਦੀ ਜਾ ਰਹੀ ਹੈ। ਅੱਜ ਦੇ ਹਾਲਾਤ ਇਹ ਹਨ ਕਿ ਚੇਨਈ, ਪੰਜਾਬ ਸਮੇਤ ਕਈ ਰਾਜਾਂ 'ਚ ਪਾਣੀ ਦਾ ਪੱਧਰ 70 ਫੁੱਟ ਤੋਂ ਵੀ ਹੇਠਾਂ ਜਾ ਰਿਹਾ ਹੈ। ਇਸ ਵੱਲ ਸਾਨੂੰ ਵਧੇਰੇ ਧਿਆਨ ਦੇਣ ਦੀ ਲੋੜ ਹੈ ਤਾਂ ਜੋ ਸਾਡੀਆਂ ਆਉਣ ਵਾਲੀ ਨਸਲਾਂ ਤੇ ਫਸਲਾਂ ਨੂੰ ਪਾਣੀ ਮਿਲ ਸਕੇ। ਇਸ ਲਈ ਕਰੋਪ ਰੋਟੇਸ਼ਨ ਤੋਂ ਕਰੋਪ ਡਾਇਵਰਸਿਫੀਕੇਸ਼ਨ ਵੱਲ ਰੁਖ ਕਰਨਾ ਚਾਹੀਦਾ ਹੈ।

ਅੱਜ ਦੀ ਸਾਖਰਤਾ ਦਰ ਬਾਰੇ ਦੇਖਿਆ ਜਾਵੇ ਤੇ ਦੇਸ਼ ਨੇ 12% ਤੋਂ 74% ਦੀ ਛਾਲ ਮਾਰੀ ਹੈ। ਸਿੱਖਿਆ ਰਾਹੀ ਅਸੀਂ ਆਪਣੇ ਨੌਜਵਾਨਾਂ ਨੂੰ ਸਹੀ ਫੈਸਲੇ ਲੈਣਾ ਸਿਖਾ ਸਕਦੇ ਹਾਂ ਤੇ ਇਸ ਰਾਹੀਂ ਨੌਜਵਾਨਾਂ ਨੂੰ ਉੱਪਰ ਉੱਠਣ ਦਾ ਮੌਕਾ ਵੀ ਦੇ ਸਕਦੇ ਹਾਂ। ਲੇਕਿਨ ਕੀ 74% ਸਾਖਰਤਾ ਦਰ ਸਾਡੀ ਬੇਰੋਜ਼ਗਾਰੀ ਨੂੰ ਘਟਾਉਣ ਵਿੱਚ ਸਹਾਇਕ ਹੋਈ?

ਨਹੀਂ

ਤੇ ਕਿਉਂ?

ਇਸ ਦਾ ਮੁੱਖ ਕਾਰਨ ਹੈ ਸਿੱਖਿਆ ਦਾ ਡਿੱਗਦਾ ਮਿਆਰ, ਤਕਨੀਕੀ ਜਾਣਕਾਰੀ ਦੀ ਘਾਟ ਤੇ ਕਿਤਾਬੀ ਅਤੇ ਵਿਹਾਰਕ ਗਿਆਨ ਦੀ ਕਮੀ।

ਜਿਸ ਬੱਚੇ ਦਾ ਜਿਸ ਵੱਲ ਰੁਝਾਨ ਹੈ ਉਸਨੂੰ ਉਸੇ ਵੱਲ ਅਗੇ ਵੱਧਣ ਲਈ ਸਹੂਲਤਾਂ ਦਿੱਤੀਆਂ ਜਾਣ ਤਾਂ ਜੋ ਉਹ ਉਸੇ ਵਿਸ਼ੇ ਵਿਚ ਮੁਹਾਰਤ ਹਾਸਲ ਕਰ ਸਕੇ ਜਿਵੇਂ– ਜੋ ਬੱਚਾ ਖੇਡਾਂ ਵਿੱਚ ਆਪਣੀ ਪਹਿਚਾਣ ਬਣਾਉਣਾ ਚਾਹੁੰਦਾ ਹੈ, ਉਸਨੂੰ ਉਸੇ ਵੱਲ ਅਗੇ ਵੱਧਣ ਦਾ ਮੌਕਾ ਤੇ ਸਾਧਨ ਮੁਹੱਈਆ ਕਰਵਾਏ ਜਾਣ।

ਅੱਜ ਦੀ ਸਮੱਸਿਆ ਨੂੰ ਦੇਖਦੇ ਹੋਏ ਸਾਨੂੰ ਆਪਣੀ ਸਿੱਖਿਆ ਪ੍ਰਣਾਲੀ 'ਚ ਵਿਆਪਕ ਫੇਰਬਦਲ ਕਰਨੀ ਚਾਹੀਦੀ ਹੈ ਤਾਂ ਜੋ ਅਸੀਂ ਬ੍ਰੇਨ ਡ੍ਰੇਨ, ਬ੍ਰੇਨ ਸ਼ਿਫਟ ਤੇ ਬੇਰੋਜ਼ਗਾਰੀ ਦੀ ਮੁਸੀਬਤ ਦਾ ਹੱਲ ਕਰ ਸਕੀਏ ਤੇ ਬਾਹਰਲੇ ਮੁਲਕਾਂ ਵਿੱਚ ਜਾਣ ਦੀ ਹੋੜ ਨੂੰ ਰੋਕ ਸਕੀਏ।

ਸਾਡਾ ਨੌਜਵਾਨ ਸਾਡਾ ਸਰਮਾਇਆ ਹੈ ਜੋ ਕਿ ਸਾਡੀ ਤਰੱਕੀ ਦਾ ਮੁੱਢਲਾ ਨੀਂਹ ਪੱਥਰ ਹੈ। ਇਸ ਨੂੰ ਅਸੀਂ ਨਸ਼ਿਆਂ ਤੇ ਬਾਹਰਲੇ ਮੁਲਕਾਂ ਦੀ ਭੇਂਟ ਨਹੀਂ ਚੜ੍ਹਨ ਦੇ ਸਕਦੇ।

ਸਿਹਤ ਦੇ ਪਖੋਂ ਸਾਡੀ ਜ਼ਿੰਦਗੀ ਜੀਉਣ ਦੀ ਸੰਭਾਵਨਾ ਆਜ਼ਾਦੀ ਵੇਲੇ ਜਿੱਥੇ 32 ਸਾਲ ਸੀ ਹੁਣ 69 ਸਾਲ ਹੋ ਗਈ ਹੈ ਤੇ ਅਸੀਂ ਹੈਜ਼ਾ, ਚੇਚਕ, ਪੋਲੀਓ ਅਤੇ ਛੂਤ ਦੀਆਂ ਬੀਮਾਰੀਆਂ ਤੇ ਪੂਰੀ ਤਰ੍ਹਾਂ ਕਾਬੂ ਪਾ ਲਿਆ ਹੈ ਤੇ ਮੌਤ ਦੀ ਦਰ ਤੇ ਵੀ ਕਮੀ ਆਈ ਹੈ।

ਜਿਸ ਤਰੀਕੇ ਨਾਲ ਅਸੀਂ ਕੋਵਿਡ ਦਾ ਸਾਮ੍ਹਣਾ ਕੀਤਾ ਤੇ ਆਯੁਰਵੇਦ ਅਤੇ ਆਪਣੀਆਂ ਪੁਰਾਤਨ ਦਵਾਈਆਂ ਦਾ ਕਾਰਗਰ ਇਸਤੇਮਾਲ ਕੀਤਾ ਉਸ ਨਾਲ ਪੂਰੇ ਵਿਸ਼ਵ 'ਚ ਆਯੁਰਵੇਦ ਦੀ ਧੂਮ ਮੱਚ ਗਈ ਤੇ ਬਾਹਰਲੇ ਮੁਲਕ ਵੀ ਇਸ ਦੀ ਮਹੱਤਤਾ ਤੋਂ ਜਾਣੂ ਹੋ ਗਏ ਤੇ ਇਸ ਪਾਸੇ ਵੱਲ ਨੂੰ ਤੁਰ ਪਏ।

ਪਰ ਅਸੀਂ ਨਾਸਮਝ ਲੋਕ ਪੱਛਮੀ ਤੌਰ ਤਰੀਕੇ, ਰਹਿਣ ਸਹਿਣ, ਖਾਣ ਪੀਣ ਦੇ ਸਿੱਟੇ ਵਜੋਂ NCD (Non Communicable Diseases – ਸ਼ੂਗਰ, ਬੀ.ਪੀ., ਕੈਂਸਰ ਅਤੇ ਦਿਲ ਦੀਆਂ ਬਿਮਾਰੀਆਂ ਆਦਿ) ਦਾ ਗੜ੍ਹ ਬਣ ਗਏ ਹਾਂ ਜੋ ਕਿ ਆਉਣ ਵਾਲੇ ਸਮੇਂ 'ਚ ਸਾਡੇ ਲਈ ਵੱਡੀ ਸਮੱਸਿਆ ਬਣ ਗਈ ਹੈ।

ਮੇਕ ਇਨ ਇੰਡੀਆ ਪਾਲਿਸੀ ਦੇ ਸਿੱਟੇ ਵਜੋਂ ਤੇ ਸਾਈਂਸ ਅਤੇ ਤਕਨਾਲੋਜੀ ਵਿੱਚ ਹੋਈ ਤਰੱਕੀ ਕਰ ਕੇ ਅੱਜ ਸਾਡੀ ਸੈਨਾ ਸਸ਼ਕਤ, ਆਤਮਨਿਰਭਰ ਬਣ ਚੁੱਕੀ ਹੈ ਤੇ ਪੂਰੇ ਵਿਸ਼ਵ ਦੀ ਦੂਸਰੀ ਸੱਭ ਤੋਂ ਵੱਡੀ ਮਿਲਿਟ੍ਰੀ ਸ਼ਕਤੀ ਹੈ। ਜਿੱਥੇ ਪਹਿਲਾਂ ਭਾਰਤ, ਰੂਸ, ਫਰਾਂਸ, ਇਜ਼ਰਾਈਲ, ਅਮਰੀਕਾ ਤੋਂ ਹਥਿਆਰਾਂ ਦੀ ਖਰੀਦ ਕਰਦਾ ਸੀ ਹੁਣ ਇਹ ਰੁਖ ਬਦਲਦਾ ਨਜ਼ਰ ਆ ਰਿਹਾ ਹੈ। ਹਾਲ ਹੀ ਵਿੱਚ ਮਲੇਸ਼ੀਆ ਨੇ ਸਾਡੇ ਤੋਂ ਤੇਜਸ ਫਾਈਟਰ ਜੈੱਟ ਖਰੀਦਣ 'ਚ ਆਪਣੀ ਦਿਲਚਸਪੀ ਦਿਖਾਈ ਜੋ ਕਿ ਸਾਡੇ ਲਈ ਇੱਕ ਵੱਡੀ ਮਾਣ ਵਾਲੀ ਗੱਲ ਹੋਵੇਗੀ ਤੇ ਸਾਡੀ ਮੇਕ ਇਨ ਇੰਡੀਆ ਦੀ ਮੁਹਿੰਮ ਨੂੰ ਇੱਕ ਨਵੀਂ ਦਿਸ਼ਾ ਮਿਲੇਗੀ।

ਭਾਵੇਂ ਚੰਨ ਤੇ ਪਹੁੰਚਣ ਦਾ ਮਿਸ਼ਨ ਹੋਵੇ ਜਾਂ ਸਮੁੰਦਰ 'ਚ ਚਲਦੀ ਸਬ ਮਰੀਨ ਦਾ ਅਸੀਂ ਹਰ ਇੱਕ ਮਿਸ਼ਨ ਨੂੰ ਸਫਲਤਾ ਨਾਲ ਮੁਕੰਮਲ ਕੀਤਾ ਤੇ ਅੱਜ ਅਸੀਂ ਅਮਰੀਕਾ, ਰੂਸ, ਫਰਾਂਸ, ਚੀਨ ਵਰਗੇ ਦੇਸ਼ਾਂ ਦਾ ਮੁਕਾਬਲਾ ਸਿਰ ਉੱਚਾ ਕਰ ਕੇ ਕਰ ਸਕਦੇ ਹਾਂ।

ਆਰਥਕ ਵਿਕਾਸ ਪੱਖੋਂ ਵੀ ਅਸੀਂ ਆਪਣਾ ਨਾਂ ਦੁਨੀਆਂ 'ਚ ਦਰਜ਼ ਕਰਵਾਇਆ ਹੈ। ਵੱਡੇ-ਵੱਡੇ ਉਦਯੋਗ, ਫੈਕਟਰੀਆਂ, ਅਰਬਾਂ-ਖਰਬਾਂ ਦੀਆਂ ਕੰਪਨੀਆਂ ਨੇ ਫੋਰਬਜ਼ ਲਿਸਟ 'ਚ ਆਪਣਾ ਨਾਂ ਦਰਜ਼ ਕਰਾ ਕੇ ਦੇਸ਼ ਦੇ ਮਾਨ 'ਚ ਵਾਧਾ ਹੀ ਕੀਤਾ ਹੈ। ਟਾਟਾ, ਬਿਰਲਾ, ਰਿਲਾਇੰਸ, ਮਿੱਤਲ, ਭਾਰਤੀ ਵਰਗੀਆਂ ਕੰਪਨੀਆਂ ਨੇ ਦੇਸ਼ ਦਾ ਨਾਂ ਰੋਸ਼ਨ ਕੀਤਾ ਹੈ।

ਕੀ ਇਹ ਸਾਗਰ 'ਚ ਇੱਕ ਬੂੰਦ ਵਾਂਗ ਨਹੀਂ ? ਆਰਥਕ ਤਰੱਕੀ ਹੋਈ ਜ਼ਰੂਰ ਹੈ ਪਰ ਸਭ ਦੀ ਨਹੀਂ। ਅਮੀਰੀ ਤੇ ਗਰੀਬੀ ਦਾ ਫਰਕ ਦਿਨ ਭਰ ਦਿਨ ਵੱਧਦਾ ਜਾ ਰਿਹਾ ਹੈ ਤੇ ਨਾਲ ਹੀ ਲੋਕਾਂ 'ਚ ਅਸੰਤੋਸ਼ ਵੀ। ਲੋੜ ਹੈ SSI, MSME ਜੋ ਕੀ ਠੱਪ ਹੋ ਗਏ ਹਨ ਉਹਨਾਂ ਨੂੰ ਮੁੜ ਖੜ੍ਹੇ ਹੋਣ ਦਾ ਮੌਕਾ ਦਿੱਤਾ ਜਾਵੇ, ਘੱਟ ਦਰਾਂ ਤੇ ਲੋਨ, ਤਕਨੀਕੀ ਸਿੱਖਿਆ 'ਚ ਵਾਧਾ, ਆਪਣੇ ਵਿਰਸੇ ਨਾਲ ਜੁੜੇ ਕੰਮਾਂ ਵੱਲ ਲੋਕਾਂ ਦੇ ਰੁਝਾਨ 'ਚ ਵਾਧਾ ਕਰਨ ਦੀ ਤਾਂ ਜੋ ਸਭ ਦਾ ਵਿਕਾਸ ਹੋ ਸਕੇ ਤੇ ਇਸ ਗਰੀਬੀ ਅਮੀਰੀ ਦੇ ਫ਼ਰਕ ਨੂੰ ਘਟਾਇਆ ਜਾ ਸਕੇ।

ਸੰਸਕਾਰਕ, ਸਭਿਆਚਾਰਕ ਤੇ ਧਾਰਮਿਕ ਪੱਖੋਂ ਤਾਂ ਅਸੀਂ ਘਾਟੇ 'ਚ ਹੀ ਹਾਂ। ਦਿਨੋਂ ਦਿਨ ਦਿਲਾਂ ਦੀ ਸਾਂਝ ਘੱਟਦੀ ਜਾ ਰਹੀ ਹੈ। ਨਫ਼ਰਤ ਵੱਧਦੀ ਜਾ ਰਹੀ ਹੈ, ਅਪਨਾਪਨ ਖਤਮ ਹੋ ਰਿਹਾ ਹੈ, ਪਰਿਵਾਰ ਟੁੱਟਦੇ ਜਾ ਰਹੇ ਹਨ। ਅਜਿਹੀ ਆਜ਼ਾਦੀ ਕਿਸ ਕੰਮ ਦੀ ਜਿਸ 'ਚ ਪਰਿਵਾਰ ਤੇ ਮਾਂ ਪਿਓ ਦੀ ਇੱਜ਼ਤ ਦਾ ਕੋਈ ਮੁੱਲ ਹੀ ਨਹੀਂ। ਇਸ ਅੰਨ੍ਹੀ ਦੌੜ 'ਚ ਸ਼ਾਮਲ ਹੋ ਕੇ ਅਸੀਂ ਆਪਣੀਆਂ ਹੀ ਜੜ੍ਹਾਂ ਤੋਂ ਵੱਖ ਹੋਈ ਜਾ ਰਹੇ ਹਾਂ।

ਸਮੇਂ ਦੀ ਮੰਗ ਇਹੋ ਹੈ ਕਿ ਅਸੀਂ ਆਪਣੀਆਂ ਆਉਣ ਵਾਲੀਆਂ ਪੀੜ੍ਹੀਆਂ ਨੂੰ ਇਸ ਖੋਖਲੀ ਚਕਾਚੌਂਧ ਤੋਂ ਬਚਾ ਸਕੀਏ ਤੇ ਆਜ਼ਾਦੀ ਦਾ ਸਹੀ ਮਤਲਬ ਸਮਝਾ ਸਕੀਏ। ਅਸੀਂ ਆਪਣੇ ਹੱਕਾਂ ਬਾਰੇ ਤੇ ਜਾਗਰੂਕ ਹੋ ਗਏ ਹਾਂ ਪਰ ਕਦੇ ਅਸੀਂ ਆਪਣੇ ਫ਼ਰਜ਼ਾਂ ਵੱਲ ਵੀ ਝਾਤ ਮਾਰੀ ਹੈ ਕਿ ਸਾਡੇ ਮੁਲਕ ਲਈ ਵੀ ਕੋਈ ਫ਼ਰਜ਼ ਹਨ। ਲੋੜ ਹੈ ਆਪਣੇ ਨਿਜੀ ਸਵਾਰਥਾਂ ਤੋਂ ਉੱਪਰ ਉੱਠ ਕੇ ਦੇਸ਼ ਦੀ ਤਰੱਕੀ ਬਾਰੇ ਸੋਚਣ ਦੀ ਤੇ ਉਸ ਵਿੱਚ ਯੋਗਦਾਨ ਪਾਉਣ ਦੀ।

ਮਜ਼ਹਬ ਦੇ ਨਾਂ ਤੇ, ਆਸਥਾ ਦੇ ਨਾਂ ਤੇ ਸਹਿਨਸ਼ੀਲਤਾ ਘੱਟਦੀ ਤੇ ਕੱਟੜਤਾ ਵੱਧਦੀ ਨਜ਼ਰ ਆ ਰਹੀ ਹੈ।

ਅਖਬਾਰਾਂ 'ਚ ਖ਼ਬਰਾਂ 'ਚ ਵੱਧਦੇ ਗੁਨਾਹ, ਦੁਸ਼ਕਰਮ, ਵੱਧਦਾ ਰੋਸ਼, ਧਰਨੇ ਇਸਦਾ ਗਵਾਹ ਹਨ ਕਿ ਅਸੀਂ ਕਰਮ ਤੋਂ ਵੱਧ ਮਹੱਤਵ ਧਰਮ ਨੂੰ ਦੇ ਰਹੇ ਹਾਂ। ਕੋਈ ਵੀ ਧਰਮ ਗਲਤ ਕਰਮ ਕਰਨ ਦੀ ਹਿਮਾਇਤ ਨਹੀਂ ਕਰਦਾ।

ਮਜਹਬ ਨਹੀਂ ਸਿਖਾਤਾ ਆਪਸ ਮੇਂ ਵੈਰ ਰਖ਼ਨਾ।

ਸਮੇਂ ਦੀ ਲੋੜ ਹੈ ਕਿ ਜੋ ਬਾਹਰੀ ਤਾਕਤਾਂ ਸਾਡੀ ਤਰੱਕੀ ਨੂੰ ਵੇਖ ਕੇ ਖੁਸ਼ ਨਹੀਂ ਹਨ, ਸਾਨੂੰ ਆਪਸ ਵਿੱਚ ਇਕ ਜੁੱਟ ਹੋ ਕੇ ਉਹਨਾਂ ਦੇ ਮਨਸੂਬਿਆਂ ਨੂੰ ਕਾਮਯਾਬ ਨਹੀਂ ਹੋਣ ਦੇਣਾ ਚਾਹੀਦਾ।

ਗੱਲ ਇਹ ਨਹੀਂ ਕਿ 75 ਸਾਲਾਂ 'ਚ ਅਸੀਂ ਕਿੱਥੇ ਪੁੱਜੇ ਪਰ ਇਹ ਹੈ ਕਿ ਅਸੀਂ ਪਹੁੰਚਣਾ ਕਿੱਥੇ ਹੈ। ਸਾਡਾ ਮਕਸਦ ਕੀ ਹੈ। ਅਸੀਂ ਹਾਲੇ ਵੀ ਵਿਕਾਸਸ਼ੀਲ ਮੁਲਕਾਂ ਦੀ ਸ਼੍ਰੇਣੀ 'ਚ ਆਉਂਦੇ ਹਾਂ। ਸਾਨੂੰ 100 ਵਰ੍ਹਿਆਂ ਤੱਕ ਵਿਕਸਿਤ ਮੁਲਕਾਂ ਦੀ ਗਿਣਤੀ ਵਿੱਚ ਆਉਣਾ ਹੋਵੇਗਾ।

ਸਮੇਂ ਦੇ ਨਾਲ ਲੋੜ ਹੈ ਆਪਣੇ ਆਪ ਨੂੰ ਮੁੜ ਟਟੋਲਨ ਦੀ, ਪੜਚੋਲਨ ਦੀ ਤੇ ਆਪਣੇ 'ਚ ਸੁਧਾਰ ਕਰਨ ਦੀ। ਨਿਜੀ ਅਤੇ ਦੇਸ਼ ਦੇ ਪੱਧਰ ਤੇ ਆਪਣੀਆਂ ਨਕਾਰਾ ਹੋ ਗਈਆਂ ਨੀਤੀਆਂ ਨੂੰ ਛੱਡ ਕੇ ਨਵੀਂ ਸੋਚ ਨਾਲ ਉਹਨਾਂ 'ਚ ਤਬਦੀਲੀਆਂ ਕਰ ਕੇ ਤਰੱਕੀ ਦੇ ਰਾਹ ਵੱਲ ਤੁਰਨ ਦੀ।

ਦੇਸ਼ ਦੀ ਤਰੱਕੀ ਕਦੇ ਵੀ ਇੱਕ ਆਦਮੀ ਦੀ ਤਰੱਕੀ ਨਾਲ ਨਹੀਂ ਹੁੰਦੀ, ਉਸ ਲਈ ਹਰ ਇੱਕ ਦਾ ਸਾਥ ਹਰ ਇੱਕ ਦਾ ਵਿਕਾਸ ਤੇ ਹਰ ਇੱਕ ਦੇ ਯੋਗਦਾਨ ਦੀ ਜ਼ਰੂਰਤ ਹੈ ਤਾਂ ਹੀ ਅਸੀਂ ਫੁੱਟ ਪਾਉਣ ਵਾਲੀਆਂ ਫਿਰਕੂ ਅਤੇ ਨਸ਼ੇ ਫੈਲਾਉਣ ਵਾਲੀਆਂ ਤਾਕਤਾਂ ਦਾ ਅਤੇ ਧਰਮ, ਰਾਜ, ਜਾਤਾਂ ਦੇ ਨਾਂ ਤੇ ਦੇਸ਼ ਨੂੰ ਵੰਡਣ ਦਾ ਸੁਪਨਾ ਦੇਖ ਰਹੀਆਂ ਤਾਕਤਾਂ ਦਾ ਮੂੰਹ ਤੋੜ ਜਵਾਬ ਦੇ ਸਕਾਂਗੇ।

ਜਾਗੋ ਤੇ ਆਓ ਅਸੀਂ ਰਲ ਮਿਲ ਕੇ ਇਸ ਟੀਚੇ ਨੂੰ ਪੂਰਾ ਕਰੀਏ ਤੇ ਆਪਣੇ ਦੇਸ਼ ਦੇ ਗੌਰਵ ਅਤੇ ਮਾਣ ਸਨਮਾਨ ਦੀ ਰੱਖਿਆ ਕਰ ਇਸ ਦਾ ਨਾਂ ਵਿਸ਼ਵ ਪੱਧਰ ਤੇ ਵੀ ਰੌਸ਼ਨ ਕਰ ਸਕੀਏ।

ਇਹ ਸਫਰ ਔਕੜਾਂ ਭਰਿਆ ਹੈ ਪਰ ਇੱਕ ਸਹੀ ਸੋਚ, ਇੱਕ ਸਹੀ ਮਾਰਗਦਰਸ਼ਨ ਇਸ ਔਖ 'ਚ ਵੀ ਅੱਗੇ ਵਧਣ ਦਾ ਰਾਹ ਬਣਾ ਸਕਦਾ ਹੈ।

ਸੰਪਰਕ: 99152-39587

ਨਜ਼ਮ-

# ਭਾਰਤ ਦੇਸ਼ ਆਜ਼ਾਦ ਕਰਾਉਣ ਵਾਲੇ



-ਕਰਨੈਨ ਸਿੰਘ ਅਸਪਾਲ

ਫੁੱਟ ਚੰਦਰੀ ਦੇਸ਼ ਤੇ ਬਣੀ ਭਾਰੀ, ਖਾਤਿਰ ਰਾਜ ਲਈ ਛੱਡ ਈਮਾਨ ਚੱਲੇ।
ਘਰ ਸਾੜਿਆ ਘਰ ਦਿਆਂ ਦੀਵਿਆਂ ਨੇ, ਬੁਰਾਈ ਖੱਟ ਕੇ ਨੇ ਬੇਈਮਾਨ ਚੱਲੇ।
ਨਾਲ ਗੋਰਿਆਂ ਮਿਲ ਝੁੱਘਾ ਚੌੜ ਕੀਤਾ, ਬਾਗ਼ ਉਜਾੜ ਕੇ ਡੋਗਰ, ਸ਼ੈਤਾਨ ਚੱਲੇ।
ਸ਼ੇਰੇ ਪੰਜਾਬ ਦੀ ਨਹੀਂ ਮਿਸਾਲ ਕੋਈ, ਭਾਰਤ ਲਈ ਉਹ ਬਣ ਕੇ ਸ਼ਾਨ ਚੱਲੇ।
ਅਠੱਤੀ ਸਾਲ ਪੰਜਾਬ ਵਿੱਚ ਰਾਜ ਕੀਤਾ, ਸਾਮਰਾਜ ਨਾਲ ਟਾਕਰਾ ਲਾਉਣ ਵਾਲੇ।
ਜਿਉਂਦੇ ਰਹਿਣਗੇ ਸਦਾਂ ਹੀ ਸੂਰਮੇ ਉਹ, ਭਾਰਤ ਦੇਸ਼ ਆਜ਼ਾਦ ਕਰਾਉਣ ਵਾਲੇ।

ਆਜ਼ਾਦੀ ਲਈ ਸੀ ਪਹਿਲੀ ਜੋ ਕੂਕ ਮਾਰੀ, ਗੁਰੂ ਰਾਮ ਸਿੰਘ ਪ੍ਰੱਤਿਗਿਆ ਕਰੀ ਐਸੀ।
ਜਿਨਾਂ ਚਿਰ ਨਾਂ ਦੇਸ਼ ਚੋਂ ਕੱਢ ਗੋਰਾ, ਬਹਿਣਾ ਟਿਕ ਕੇ ਪਲ ਨਾਂ ਘੜੀ ਐਸੀ।
ਗਊ ਘਾਤ ਨਾਂ ਸਕੇ ਸਹਾਰ ਕੂਕੇ, ਬੁੱਚੜ ਵੱਡ ਕੇ ਮੌਤ ਹੈ ਵੱਰੀ ਐਸੀ।
ਪੈੜ ਇਹਨਾਂ ਦੀ ਤੇ ਚੱਲੇ ਨਹਿਰੂ ਗਾਂਧੀ, ਜੰਗ ਆਜ਼ਾਦੀ ਦੀ ਜਿਹਨਾਂ ਨੇ ਲੜੀ ਐਸੀ।
ਦਰਿਆ ਰੁਕਣ ਨਾ ਜਿਹੜੇ ਹੈ ਵਹਿਣ ਜਾਂਦੇ, ਮੁੱਢ ਆਜ਼ਾਦੀ ਦਾ ਇਹੋ ਬੰਨ੍ਹਾਉਣ ਵਾਲੇ।
ਤੋਪਾਂ ਸਾਂਹਵੇ ਸੀ ਕੂਕੇ ਸ਼ਹੀਦ ਹੋਏ, ਭਾਰਤ ਦੇਸ਼ ਆਜ਼ਾਦ ਕਰਾਉਣ ਵਾਲੇ।

ਜਵਾਲਾ ਸਿੰਘ ਤੇ ਭਕਨਾ ਸੋਹਣ ਸਿੰਘ ਸੀ ਗਦਰੀ ਬਾਬੇ ਜੋ ਭਖੇ ਅੰਗਾਰ ਕਰਕੇ।
ਉੱਚਾ ਨਾਮ ਕਰਤਾਰ ਸਰਾਭੇ ਦਾ ਹੈ, ਗੂੰਜ ਗਦਰ ਚਲਾਈ ਅਖਬਾਰ ਕਰਕੇ।
ਦੁਸ਼ਮਣ ਵਾਸਤੇ ਬੰਬ ਤਿਆਰ ਕੀਤੇ, ਸ਼ਹੀਦੀ ਪਾ ਲਈ ਬੀਰ ਬਲਕਾਰ ਕਰਕੇ।
ਫ਼ਿਰੋਜ਼ ਦੀਨ, ਮਨਸੂਰ ਲਾਹੌਰ ਦਾ ਸੀ, ਸੈਫੂ ਦੀਨ ਕਿਚਲੂ ਜਾਨਾਂ ਵਾਰ ਕਰਕੇ।
ਅਬਦੁਲ ਗ਼ਨੀ ਅੰਬਾਲੇ ਦੇ ਰਹਿਣ ਵਾਲੇ, ਤਨ ਦੇਸ਼ ਦੇ ਲੇਖੇ ਲਗਾਉਣ ਵਾਲੇ।
ਬੜੇ ਹੋਰ ਵੀ ਜੂਝੇ ਸਿਪਾਹੀ ਬੀਰੇ, ਭਾਰਤ ਦੇਸ਼ ਆਜ਼ਾਦ ਕਰਾਉਣ ਵਾਲੇ।

ਜਗਾਈ ਸ਼ਮਾਂ ਆਜ਼ਾਦੀ ਲਈ ਸੂਰਿਆਂ ਨੇ, ਸਾਂਵਰ ਕਰ ਜਿਹਾਂ ਲਹਿਰ ਚਲਾਈ ਕਰਕੇ।
ਰਾਜਗੁਰੂ, ਸੁਖਦੇਵ ਤੇ ਭਗਤ ਸਿੰਘ ਨੇ, ਰੱਸੀ ਫ਼ਾਂਸੀ ਦੀ ਗਲ਼ਾਂ ਵਿੱਚ ਪਾਈ ਕਰਕੇ।
ਲਾਜਪਤ ਲਾਲੇ ਡਾਂਗਾਂ ਖਾ ਖਾ ਕੇ, ਜਿੰਦੜੀ ਦੇਸ਼ ਤੋਂ ਘੋਲ ਘੁਮਾਈ ਕਰਕੇ।
ਬਦਲਾ ਲਾਲੇ ਦਾ ਵੀਰਾਂ ਨੇ ਲਿਆ ਛੇਤੀ, ਸਾਂਡਰੰਸ ਦੀ ਜਿੰਦ ਮੁਕਾਈ ਕਰਕੇ।
ਭਗਤ ਸਿੰਘ ਤੇ ਕੇਸ਼ਵਰ ਦੱਤ ਬੀਰਾਂ ਦਿੱਲੀ ਅਸੰਬਲੀ ਬੰਬ ਚਲਾਉਣ ਵਾਲੇ।
ਸੁੱਤੇ ਗੋਰੇ ਨੂੰ ਇੰਜ ਜਗਾ ਦਿੱਤਾ, ਭਾਰਤ ਦੇਸ਼ ਆਜ਼ਾਦ ਕਰਾਉਣ ਵਾਲੇ।

ਮਦਨ ਲਾਲ ਸੀ ਢੀਂਗਰਾ ਦੇਸ਼ ਖਾਤਿਰ, ਲੜ ਕੇ ਕੀਮਤੀ ਜਾਨ ਕੁਰਬਾਨ ਕੀਤੀ।
ਭਗਤ ਸਿੰਘ ਬਿਲਖਾ ਇਹ ਦੂਸਰਾ ਸੀ, ਦਲੀਪਾ, ਧਾਮੀਆਂ, ਮੌਤ ਪ੍ਰਵਾਨ ਕੀਤੀ।
ਚੰਦਰ ਸ਼ੇਖਰ ਆਜ਼ਾਦ, ਕਿਸ਼ਨ ਸਿੰਘ ਨੇ, ਹਬੀਬਲ ਵੀ ਜਿੰਦ ਬਲੀਦਾਨ ਕੀਤੀ।
ਕਰਮ ਸਿੰਘ ਬੱਬਰ, ਕਰ ਜਲਸਿਆਂ ਨੂੰ, ਸਹਿਗਲ ਹੋਰਾਂ ਅਹੁਤੀ ਪ੍ਰਦਾਨ ਕੀਤੀ।
ਸਾਮਰਾਜ ਦਾ ਪਤਨ ਵੀ ਤਾਂਹੀਂ ਹੋਇਆ, ਤਖ਼ਤਾ ਗੋਰੇ ਦਾ ਇਹੋ ਪਲ਼ਟਾਉਣ ਵਾਲੇ।
ਪੈਰਾਂ ਹੇਠਾਂ ਫਰੰਗੀ ਦੇ ਬਾਲ਼ ਭਾਂਬੜ, ਭਾਰਤ ਦੇਸ਼ ਆਜ਼ਾਦ ਕਰਾਉਣ ਵਾਲੇ।

ਮੂਲਰਾਜ ਮੁਲਤਾਨ ਦਾ ਮਹਾਂ ਸੂਰਾ, ਟਿਕਾਈ ਤਲੀ ਤੇ ਏਸ ਨੇ ਜਾਨ ਵੀਰੋ।
ਕਾਲ਼ੇ ਪਾਣੀਆਂ ਕਈਆਂ ਨੇ ਲਾ ਤਾਰੀ, ਸੱਭੇ ਸੂਰਮੇ ਬੜੇ ਮਹਾਨ ਵੀਰੋ।
ਊਧਮ ਸਿੰਘ ਨੇ ਬਦਲਾ ਲੈਣ ਖਾਤਿਰ, ਕੱਢੇ ਲੰਡਨ ਚ ਉਡਵਾਇਰ ਦੇ ਪ੍ਰਾਣ ਵੀਰੋ।
ਦਿਨ ਦੀਂਵੀ ਹੀ ਵੈਰੀ ਦੇ ਮਾਰ ਗੋਲ਼ੀ, ਧਰਤੀ ਮਾਂ ਦੀ ਰੱਖੀ ਹੈ ਸ਼ਾਨ ਵੀਰੋ।
ਡਿੱਗਿਆ ਗੋਰਾ ਸੀ ਰਾਵਣ ਦੇ ਬੁੱਤ ਵਾਙੂੰ, ਕਰਜ ਕੌਮ ਦਾ ਸੂਰੇ ਇਹ ਲਾਹੁਣ ਵਾਲੇ।
ਖ਼ੂਨ ਦੇ ਕੇ ਚਮਨ ਆਬਾਦ ਕੀਤਾ, ਭਾਰਤ ਦੇਸ਼ ਆਜ਼ਾਦ ਕਰਾਉਣ ਵਾਲੇ।

ਛੇ ਹਜਾਰ ਸਿਪਾਹੀਆਂ ਚ ਜੋਸ਼ ਭਰਿਆ, ਖ਼ੁਦ ਸੁਭਾਸ਼ ਜੀ ਖੜੇ ਕਮਾਨ ਅੰਦਰ।
ਕੀਤਾ ਅਦੇਸ਼ ਜੋ ਗੋਰੇ ਨੂੰ ਬਾਹਰ ਕੱਢੋ, ਤਿਰੰਗਾ ਲਹਿਰੇ ਜੀ ਹਿੰਦੂਸਤਾਨ ਅੰਦਰ।
ਸੰਨ ਉੱਨੀ ਸੌ ਅਤੇ ਚੁਤਾਲੀ ਅੰਦਰ, ਤਿੱਨ ਬਿਰਗੇਡ ਸੀ ਡਟੇ ਮੈਦਾਨ ਅੰਦਰ।
ਮਾਰਚ ਵਿੱਚ ਸੀ ਝੰਡਾ ਝੁਲਾਏ ਦਿੱਤਾ, ਜੋ ਪਹਾੜੀਆਂ ਸਨ ਆਰਾ ਕਾਨ ਅੰਦਰ।
ਐਸਾ ਜੋਸ਼ ਸੀ ਬੋਸ ਦੇ ਵਿੱਚ ਭਰਿਆ, ਵੱਡੇ ਨੇਤਾ ਜੋ ਆਜ਼ਾਦੀ ਲਿਆਉਣ ਵਾਲੇ।
ਆਜ਼ਾਦ ਹਿੰਦ ਜੋ ਫ਼ੌਜ ਤਿਆਰ ਕਰਕੇ, ਭਾਰਤ ਦੇਸ਼ ਆਜ਼ਾਦ ਕਰਾਉਣ ਵਾਲੇ।

ਸੱਤਯ ਗ੍ਰਿਹ ਕਰਕੇ, ਜੇਲੀਂ ਜਾ, ਜਾ ਕੇ, ਬੜੀ ਔਖੀ ਆਜ਼ਾਦੀ ਹੈ ਪਾਈ ਵੀਰਾਂ।
ਜਲਸੇ ਅਤੇ ਜਲੂਸ ਹੈ ਕੱਢੇ ਲੱਖਾਂ, ਆਜ਼ਾਦੀ ਘੋਲਾਂ ਚ ਜਿੰਦ ਗਵਾਈ ਵੀਰਾਂ।
ਬਣੀ ਗੋਰੇ ਦੀ ਵਸਤੂ ਤਿਆਗ ਦਿੱਤੀ, ਗਾਂਧੀ ਕੀਤੀ ਸੀ ਰਹਿਨੁਮਾਈ ਵੀਰਾਂ।
ਹਿੰਦੂ ਸਿੱਖ, ਮੁਸਲਮ, ਸਬ ਨੇ ਇੱਕ ਹੋ ਕੇ, ਕੀਤੀ ਆਜ਼ਾਦੀ ਲਈ ਵੱਡੀ ਕਮਾਈ ਵੀਰਾਂ।
ਅਗਸਤ ਪੰਦਰਾਂ ਸੰਨ ਸੰਤਾਲੀ ਅੰਦਰ, ਲਾਲ ਕਿਲੇ ਤੇ ਤਿਰੰਗਾ ਝੁਲਾਉਣ ਵਾਲੇ।
ਨਮਨ ਕਰੇ ਅਸਪਾਲ, ਸ਼ਹੀਦਾਂ ਤਾਈਂ-ਭਾਰਤ ਦੇਸ਼ ਆਜ਼ਾਦ ਕਰਾਉਣ ਵਾਲੇ।

V.P.O. ਕਰੀਵਾਲਾ,
ਸਿਰਸਾ, ਹਰਿਆਣਾ
ਸੰਪਰਕ: 94167-27810

---

# ਟੁਣਕਾਰ



-ਹਰਭਜਨ ਸਿੰਘ ਖੇਮਕਰਨੀ

ਬਜੁਰਗੀ ਜੀਵਨ ਦਾ ਸੁਖ ਜੇ ਮਾਣਨਾ ਈ,
ਕੁਝ ਗੱਲਾਂ ਦਾ ਰੱਖੀਂ ਖਿਆਲ ਮੀਆਂ।

ਕੌਣ ਕਿੱਥੇ ਤੇ ਕਾਸ ਲਈ ਚੱਲਿਆ ਏ,
ਕਰੀਂ ਕਿਸੇ ਨੂੰ ਨਾ ਇਹ ਸੁਆਲ ਮੀਆਂ।

ਬੋਲ-ਬਾਣੀ ਤੇ ਰੱਖੀਂ ਕੰਟਰੋਲ ਆਪਣਾ,
ਕੰਢੇ ਸਾੜੀਂ ਨਾ ਜੇ ਉੱਠੇ ਉਬਾਲ ਮੀਆਂ।

ਸਬਜ਼ੀ-ਦਾਲ ਜੇ ਕਦੇ ਬੇ-ਸੁਆਦ ਲੱਗੇ,
ਝਲਕੇ ਚਿਹਰਿਉਂ ਨਾ ਕਦੇ ਮਲਾਲ ਮੀਆਂ।

ਸੇਵਾ ਚਾਹੁਣੈ ਤਾਂ ਰੱਖਣੀ ਪਊ ਜੇਬ ਭਾਰੀ,
ਖ਼ਾਲੀ ਜੇਬ ਨੂੰ ਮਿਲਦੇ ਤਿਰਸਕਾਰ ਮੀਆਂ।

ਰਹਿੰਦੀ ਉਮਰ ਦਾ ਛੱਡ ਦੇ ਤੂੰ ਫਿਕਰ ਕਰਨਾ,
ਸੂਰਜ ਡੁਬਣੈ ਜਦ ਹੋਈ ਤਰਕਾਲ ਮੀਆਂ।

ਖੇਮਕਰਨੀ ਦੀ ਗੱਲ ਯਾਰੋ ਪਰ ਵੱਖਰੀ ਏ,
ਹਰ ਰੰਗ ਵਿੱਚ ਉਹ ਰਹੇ ਖ਼ੁਸ਼ਹਾਲ ਮੀਆਂ।

ਸੰਪਰਕ: 98781-31525

ਮਨਮੋਹਨ ਸਿੰਘ ਦਾਊਂ ਦੀਆਂ ਦੋ ਕਵਿਤਾਵਾਂ

## ਸ਼ਬਦਾਂ ਦੀ ਆਰਤੀ

ਅੰਬਰ ਦੇ ਕਾਗਜ਼ ਉੱਤੇ
ਜਦ ਮੈਂ ਕਵਿਤਾ ਲਿਖਣੀ ਚਾਹੀ
ਸੋਚਾਂ–
ਨਾਨਕ-ਬਾਣੀ-ਆਰਤੀ ਨਾਲੋਂ
ਹੋਰ ਕੀ ਲਿਖਣਾ ਬਾਕੀ......... ?
ਗਗਨ ਤੋਂ ਵੱਡਾ ਥਾਲ ਹੈ ਕਿਹੜਾ
ਸੂਰਜ ਨਾਲੋਂ ਕਿਹੜਾ ਦੀਵਾ ਵੱਡੜਾ
ਚੰਨ-ਚਾਨਣੀ-ਰਿਸ਼ਮਾਂ ਨਾਲ ਕਟੋਰੇ ਭਰਦੀ
ਤਾਰਿਆਂ ਆ ਕੇ ਦੋਸਤੀ ਗੰਢੀ
ਬੱਦਲਾਂ ਚਿੱਟਾ ਥਾਨ ਵਿਛਾਇਆ।
ਅਕਾਸ਼-ਗੰਗਾ 'ਚ ਤਰਦੇ ਦੀਵੇ
ਝੀਲ-ਗਗਨ ਦੀਆਂ ਲਹਿਰਾਂ ਚੁੰਮਣ
ਜੰਗਲ ਪਿੱਛੇ ਰਹਿੰਦੇ ਕਿੱਦਾਂ
ਲੈ ਖ਼ੁਸ਼ਬੋਈਆਂ ਦੁਆਰ ਖਲੋਤੇ
ਕੁਦਰਤ ਪਿਆਰੀ ਦੇ ਦਰ ਢੁੱਕੇ
ਰਾਤ-ਦਿਵਸ ਵੀ ਇੱਕ-ਮਿੱਕ ਹੋਏ
ਧਰਤ-ਅੰਬਰ ਗਲਵਕੜੀ ਪਾਈ।
ਪੰਛੀ, ਜੀਵ, ਜੰਤ ਸਭ ਉਪਮਾ ਕਰਦੇ।
ਪੌਣਾਂ ਦੀ ਕਸਤੂਰੀ, ਧੂਫ਼ ਜਗਾਉਂਦੀ
ਸਗਲ ਬਨੱਸਪਤ ਚੌਰ ਝੱਲਦੀ
ਕਾਦਰ ਦੀ ਮਹਿਮਾ ਪਈ ਗਾਉਂਦੀ
ਪਰਬਤ, ਨਦੀਆਂ, ਨਾਲੇ ਜਲ-ਥਲ
ਅਸਗਾਹ ਸਾਗਰ ਪੂਜਾ ਕਰਦੇ
ਪ੍ਰਭ ਦੇ ਪਾਕ-ਪਵਿੱਤਰ ਪੈਰ ਧੋਂਵਦੇ
ਹਸਦੇ ਗੱਲਾਂ ਕਰਦੇ
ਕਾਦਰ ਦ੍ਰਿਸ਼-ਅਦ੍ਰਿਸ਼ ਦੇ ਰੂਪ ਸੰਜੋਇਆ
ਲਖ ਨੈਣਾਂ ਦੇ ਹੁੰਦਿਆਂ ਸੁੰਦਿਆਂ
ਕਿਤੇ ਵੀ ਟਿਕਿਆ ਨਹੀਂ ਦਿੱਸੇ
ਹਰ ਥਾਂ, ਕਣ-ਕਣ ਰਮਿਆ ਹੋਇਆ
ਖੰਡ-ਬ੍ਰਹਿਮੰਡ ਦਾ ਨੂਰ ਵਿਸਮਾਦੀ
ਸੈਆਂ ਰੂਪਾਂ 'ਚ ਵਸਿਆ ਹੋਇਆ
ਰੂਪ ਨਾ ਉਸ ਦਾ ਛੋਹਿਆ ਜਾਵੇ
ਉਸ ਦੀ ਲੀਲਾ ਉਹੀ ਜਾਣੇ
ਮੈਂ ਕਵਿਤਾ ਦੱਸ ਕਿੱਦਾਂ ਲਿੱਖਾਂ
ਅੰਬਰ ਦੇ ਕਾਗਜ਼ ਉੱਤੇ ?
ਨਾਨਕ-ਬਾਣੀ-ਆਰਤੀ ਨਾਲੋਂ
ਹੋਰ ਕੀ ਲਿਖਣਾ ਬਾਕੀ ?

## ਸਮੇਂ ਦੀ ਤ੍ਰਾਸਦੀ



ਅੱਗ ਸੁਲਗ ਰਹੀ ਹੈ
ਫੂਕਾਂ ਮਾਰੋਗੇ
ਤਾਂ ਭਾਂਬੜ ਬਣ ਜਾਵੇਗੀ।

ਬਿਰਖਾਂ ਤੋਂ ਪੰਛੀ ਉਡ ਗਏ ਨੇ
ਪਤਾ ਹੈ
ਜੰਗ ਲੱਗਣ ਵਾਲੀ ਹੈ।
ਧੂੰਏ ਤੋਂ ਪਹਿਲਾਂ ਉਡਣਾ ਜ਼ਰੂਰੀ
ਜਾਨ ਹੀ ਤਾਂ ਹੈ ਬਸ ਆਪਣੀ।

ਤ੍ਰੇਹੀ ਹਿਰਨੀ ਨੇ ਛੰਭ 'ਚੋਂ
ਪਾਣੀ ਨਹੀਂ ਪੀਤਾ
ਮੁੜ ਗਈ ਜੰਗਲ ਨੂੰ
ਸਵੱਛ ਪਾਣੀ ਤਾਂ
ਜ਼ਹਿਰੀ ਹੋ ਗਿਆ ਇੱਥੇ।

ਦੂਰ ਬੈਠੇ ਸਿਆਣੇ
ਸੋਚੀਂ ਡੁੱਬੇ ਮੁਰਦਿਆਂ ਵਾਂਗੂੰ
ਦਿਨ ਦੀਵੀਂ ਪਿੰਡ ਦੀ ਇੱਜ਼ਤ
ਲੁੱਟੀ ਗਈ ਖ਼ੁਦਾਇਆ
ਜ਼ਮੀਰਾਂ ਤਾਂ ਜ਼ਮੀਨ 'ਚ
ਧਸ ਗਈਆਂ ਹਨ ਕਿਧਰੇ

ਲੋਭ ਦੀਆਂ ਹੱਦਾਂ ਟੱਪ ਜਾਵਣ
ਕਹਿਰ ਹੁੰਦਾ, ਜ਼ੁਲਮ ਹੁੰਦਾ
ਆਪਣੇ ਦਿੱਸਣ ਦੀ ਤੌਫ਼ੀਕ ਮਿਟ ਜਾਂਦੀ
ਮਾਂ ਦਾ ਸੀਰ ਖੰਜਰ ਚੁੱਕ ਲੈਂਦਾ
ਲੋਥਾਂ ਦੀ ਪਛਾਣ ਮੁੱਕ ਜਾਂਦੀ।

ਦਰ ਖੁੱਲ੍ਹਣ ਦੀ ਥਾਂ
ਬੰਦ ਹੋ ਗਏ ਦਿੱਸਣ
ਹਾਕ ਕਿਸੇ ਦੀ ਉਡੀਕ 'ਚ ਚੁੱਪ ਹੋਈ
ਘਰ ਸੁੰਨੇ ਕਬਰਾਂ ਜਿਹੇ ਲੱਗਣ
ਪਿੰਡ ਹੁਣ, ਪਿੰਡ ਨਹੀਂ ਲਗਦਾ
ਆਵਾਜ਼ ਸੁਣਨ ਵਾਲਾ ਰਿਹਾ ਨਾ ਕੋਈ।

ਸੰਪਰਕ: 98151-23900

# ਮੀਂਹ



-ਲਖਵਿੰਦਰ ਸਿੰਘ ਬਾਜਵਾ

ਗਰਮੀ ਨੇ ਚੁੱਕੀ ਅੱਤ ਭਾਰੀ ।
ਰੱਤ ਸਰੀਰਾਂ ਵਿੱਚੋਂ ਸਾੜੀ।
ਤੱਤੀ ਲੂਅ ਨੇ ਬੜਾ ਸਤਾਇਆ,
ਫਿਰਦਾ ਹਰ ਕੋਈ ਘਬਰਾਇਆ,
ਹਾੜ ਕਢਾਏ ਬਹੁਤੇ ਹਾੜੇ,
ਰੁੱਖਾਂ ਦੇ ਪੱਤਰ ਵੀ ਸਾੜੇ।
ਫਸਲਾਂ ਸੋਕੇ ਨੇ ਝੁਲਸਾਈਆਂ,
ਆਖਣ ਬਹੁੜ ਕਿਤੋਂ ਓ ਸਾਈਆਂ।
ਕੁੜੀਆਂ ਗੁੱਡੀ ਗੁੱਡਾ ਸਾੜਨ,
ਝੂਠੀ ਮੂਠੀ ਦਾ ਸੰਘ ਪਾੜਨ।
ਗੁੱਡੀ ਗੁੱਡਾ ਲੈ ਕੇ ਜਾਵਣ,
ਨਾਲੇ ਗੀਤ ਅਨੋਖਾ ਗਾਵਣ।,
"ਵਰ੍ਹ ਵੇ ਮੀਂਹਾਂ ਕਾਲਿਆ,
ਅਸੀਂ ਗੁੱਡੀ ਗੁੱਡਾ ਸਾੜਿਆ।
ਵਰ੍ਹ ਵੇ ਮੀਹਾਂ ਚਿੱਟਿਆ,
ਅਸੀਂ ਗੁੱਡੀ ਗੁੱਡਾ ਪਿੱਟਿਆ।"
ਲੋਕਾਂ ਨੇ ਜੱਗ ਖਾਸੇ ਕੀਤੇ
ਰੱਬ ਅੱਗੇ ਅਰਦਾਸੇ ਕੀਤੇ।
ਆਖਣ ਹੁਣ ਨਾ ਜਾਂਦੀ ਵਾਹ,
ਰੱਬਾ ਛੇਤੀ ਮੀਂਹ ਵਰਸਾ।
ਝੱਟ ਹਵਾ ਨੇ ਰੁਖ ਬਦਲਾਇਆ,
ਠੰਡਕ ਨਾਲ ਪੁਰਾ ਲੈ ਆਇਆ।
ਕਾਲਾ ਕਾਲਾ ਬਦਲ ਆ ਕੇ,
ਨੀਲ ਗਗਨ ਦੇ ਹੇਠਾਂ ਛਾ ਕੇ।
ਲਿਸ਼ਕਿਆ ਗੱਜਿਆ ਗੱਜ ਕੇ ਵਰ੍ਹਿਆ,
ਸਾਰੇ ਪਾਸੇ ਜਲ ਥਲ ਕਰਿਆ।
ਕਾਲੀ ਕਾਲੀ ਘਟਾ ਪਿਆਰੀ,
ਬੂੰਦਾਂ ਬਣ ਬਣ ਕਿਰ ਗਈ ਸਾਰੀ।
ਪਸ਼ੂ ਪੰਛੀਆਂ ਖੁਸ਼ੀ ਮਨਾਈ,
ਘਰ ਕਿਰਸਾਨਾਂ ਬਰਕਤ ਆਈ।
ਰੁੱਖਾਂ ਨ੍ਹਾ ਕੇ ਰੂਪ ਵਟਾਇਆ,
ਜਾਪੇ ਬਾਣਾ ਨਵਾਂ ਸਵਾਇਆ।
ਸਾਵਣ ਆਇਆ ਮਨ ਪਰਚਾਵਣ,
ਦਿਲ ਵਿੱਚ ਨਵੀਂ ਉਮੰਗ ਜਗਾਵਣ।
ਕੱਠੀਆਂ ਹੋ ਨੱਢੀਆਂ ਮੁਟਿਆਰਾਂ,
ਖੇਤੀਂ ਚੱਲੀਆਂ ਬੰਨ੍ਹ ਬੰਨ੍ਹ ਡਾਰਾਂ।
ਤੀਆਂ ਅੰਦਰ ਛਹਿਬਰ ਲਾਈ,
ਨੱਚ ਨੱਚ ਉਹਨਾਂ ਧਰਤ ਹਿਲਾਈ।
ਪੂੜੇ ਖੀਰਾਂ ਪੱਕਣ ਲੱਗੇ,
ਤੱਕ ਤੱਕ ਬੱਚੇ ਨੱਚਣ ਲੱਗੇ।
ਖਾ ਖਾ ਬਾਲਾਂ ਡੰਝਾਂ ਲਾਹੀਆਂ,
ਖੁਸ਼ੀਆਂ ਹੋਈਆਂ ਦੂਣ ਸਵਾਈਆਂ।
ਛੱਪੜ ਭਰ ਗਏ ਟੋਭੇ ਤਰ ਗਏ,
ਤਪਦੇ ਸੀਨੇ ਸਭ ਦੇ ਠਰ ਗਏ।
ਕੰਢੇ ਤੋੜਨ ਨਦੀਆਂ ਨਾਲੇ,
ਵਹਿੰਦੇ ਜਾਵਣ ਮਾਰ ਉਛਾਲੇ।
ਥਾਂ ਥਾਂ ਡੱਡੂ ਬੋਲਣ ਲੱਗੇ ,
ਭੇਦ ਦਿਲਾਂ ਦੇ ਖੋਲ੍ਹਣ ਲੱਗੇ।
ਚੀਚ ਵਹੁਟੀਆਂ ਨੇ ਮਨ ਮੋਹਿਆ,
ਜਾਪੇ ਲਹੂ ਬੂੰਦ ਇੱਕ ਚੋਇਆ।
ਲਾਲ ਮਖਮਲੀ ਪਹਿਨੀ ਚੋਲੀ,
ਕੂਲੀ ਕੂਲੀ ਪੋਲੀ ਪੋਲੀ।
ਸੋਹਣੀ ਸ਼ਾਮ ਘਟਾ ਦੇ ਅੱਗੇ,
ਬਗਲੇ ਉੱਡਣ ਬੱਗੇ ਬੱਗੇ।
ਵਰਖਾ ਵਿੱਚ ਨਹਾਉਂਦੇ ਬੱਚੇ,
ਖੁਸ਼ੀਆਂ ਪਏ ਮਨਾਉਂਦੇ ਬੱਚੇ।
ਕਾਲੀਆਂ ਇੱਟਾਂ ਕਾਲੇ ਰੋੜ,
ਮੀਂਹ ਵਸਾ ਦੇ ਜ਼ੋਰੋ ਜ਼ੋਰ।
ਬਾਲ ਕੋਈ ਕਿਲਕਾਰੀ ਮਾਰੇ ,
ਕਾਗਜ਼ ਦੀ ਕਿਸ਼ਤੀ ਕੋਈ ਤਾਰੇ।
ਮੋਰਾਂ ਉੱਚੀ ਕੂਕ ਸੁਣਾਈ,
ਵੇਖ ਪਪੀਹੇ ਖੁਸ਼ੀ ਮਨਾਈ।
"ਜਲ ਮਿਲਿਆ ਪ੍ਰਮੇਸ਼ਰ ਮਿਲਿਆ,"
ਹੈ ਕੁਦਰਤ ਦਾ ਚਿਹਰਾ ਖਿਲਿਆ।
ਧਰਤੀ ਚੋਂ ਉਠੀ ਖੁਸ਼ਬੋਈ,
ਜਿਓਂ ਮਿੱਟੀ ਇਤਰਾਂ ਵਿੱਚ ਗੋਈ।
ਨਿਹਮਤ ਬਰਕਤ ਭੇਜੀ ਰੱਬ ਨੇ,
ਗਾਇਆ ਸ਼ਬਦ ਬਾਜਵਾ ਸਭ ਨੇ।
"ਮੀਹੁ ਪਇਆ ਪਰਮੇਸਰਿ ਪਾਇਆ
ਜੀਅ ਜੰਤ ਸਭਿ ਸੁਖੀ ਵਸਾਇਆ॥"

ਸੰਪਰਕ- 9416734506

ਪ੍ਰੋ. ਕੁਲਵੰਤ ਸਿੰਘ ਔਜਲਾ ਦੀਆਂ ਤਿੰਨ ਕਵਿਤਾਵਾਂ

## ਨਸੀਹਤਨਾਮਾ

ਡਿਜੀਟਲ ਖਿਲਾਰਿਆਂ ਵਿੱਚ ਨਾ ਪੈ,
ਨਿਰਮਲ ਪਾਣੀਆਂ ਵਾਂਗੂ ਵਜਦ ਵਿੱਚ ਵਹਿ।

ਫੇਸਬੁੱਕਾਂ ਵਟਸਐਪਾਂ ਦੀ ਬੋਲੀ ਨਾ ਬੋਲ,
ਜੋ ਕਹਿਣੈ ਢਿੱਡੋਂ ਅਤੇ ਦਿਲੋਂ ਕਹਿ।

ਬੈਂਕਾਂ ਬਾਜ਼ਾਰਾਂ ਉੱਤੇ ਬਹੁਤਾ ਨਾ ਹੁੱਬ,
ਜਿਸਮਾਂ ਜਾਇਦਾਦਾਂ ਵਿੱਚ ਜ਼ਿਆਦਾ ਨਾ ਲਹਿ।

ਬਦੀਆਂ ਤੇ ਬੁਰਾਈਆਂ ਨਾਲ ਟੱਕਰ,
ਗ਼ਰਜਾਂ ਦੇ ਯੁੱਧ ਵਿੱਚ ਏਦਾਂ ਨਾ ਢਹਿ।

ਬਹੁਤ ਗਹਿਰਾ ਅਹਿਸਾਸਾਂ ਦਾ ਸਮੁੰਦਰ,
ਫਰੋਲ ਇਸਦੀ ਇਕੱਲੀ ਇਕੱਲੀ ਤਹਿ।

ਪਰਵਾਜ਼ ਨੂੰ ਨੀਲੇ ਅੰਬਰਾਂ ਤੀਕ ਫੈਲਾਅ,
ਬਾਬਰਾਂ ਨਾਲ ਖਹਿਬੜ ਤੇ ਖਹਿ।

ਪਿੰਡ ਨਹੀਂ ਇਹ ਪੌਡਾਂ ਦਾ ਪਰਵਾਸ ਹੈ,
ਇਸਨੂੰ ਸਬਰ ਤੇ ਸਿਦਕ ਨਾਲ ਸਹਿ।

ਅਣਖ ਤੇ ਈਮਾਨ ਜੀਊਂਦੇ ਰੱਖ,
ਜ਼ਮੀਰ ਨੂੰ ਕਰ ਨਾ ਬਾਰ ਬਾਰ ਬੈਅ।

ਜਜ਼ਬਿਆਂ ਦੀ ਕਿਰਤ ਕਮਾਈ ਕਰ,
ਸ਼ੋਹਰਤਾਂ ਸਜਾਵਟਾਂ ਤੋਂ ਪਰੇ ਪਰੇ ਰਹਿ।

ਸ਼ਬਦਾਂ ਨੂੰ ਸਜੀਵ ਤੇ ਸੁਰਵੰਤ ਕਰ,
ਪਿੱਛੋਂ ਵੀ ਧੜਕੇਗੀ ਇਹਨਾਂ ਦੀ ਲੈਅ।

ਅਠਾਹਠ ਸਾਲ ਜੀਅ ਕੇ ਮਸਾਂ ਸਿੱਖਿਆ,
ਜ਼ਿੰਦਗੀ ਅਤਿਅੰਤ ਕਠੋਰ ਤੇ ਕਾਵਿਕ ਸ਼ੈਅ।

## ਅਰਜ਼ੋਈ

ਬਹੁਰੰਗੀ ਬਸੰਤ ਬਹਾਰ ਬਖ਼ਸ਼,
ਦਿਲਾਂ ਨੂੰ ਕਾਵਿਕ ਇਜ਼ਹਾਰ ਬਖ਼ਸ਼।

ਉਦਾਸ ਹੋ ਗਏ ਮੇਰੇ ਪਿੰਡ ਨੂੰ,
ਕੂੰਜਾਂ ਦੀ ਸੁਪਨਮਈ ਡਾਰ ਬਖ਼ਸ਼।

ਜਿਸਦੇ ਆਸਰੇ ਸਫ਼ਰ ਲੰਘ ਜਾਵੇ,
ਐਸਾ ਕੋਈ ਇੱਕ ਅੱਧ ਯਾਰ ਬਖ਼ਸ਼।

ਪਰਵਾਸੀਆਂ ਅਤੇ ਪਰਦੇਸੀਆਂ ਨੂੰ,
ਆਉਣ ਦੇ ਕੌਲ ਕਰਾਰ ਬਖ਼ਸ਼।

ਉਜੜ ਗਏ ਪੂਰਨ ਦੇ ਬਾਗ਼ ਲਈ,
ਮੁੜ ਪੁੰਗਰਨ ਦੇ ਆਸਾਰ ਬਖ਼ਸ਼।

ਹਰ ਕਿਸੇ ਨੂੰ ਬਾਪ ਦਾ ਲਾਡ ਮਿਲੇ,
ਹਰ ਕਿਸੇ ਨੂੰ ਮਾਂ ਦਾ ਪਿਆਰ ਬਖ਼ਸ਼।

ਇਕੱਲਖੋਰ ਹੋ ਗਈ ਦੁਨੀਆਂ ਨੂੰ,
ਸਾਂਝੇ ਤੇ ਸੁਰਮਈ ਤਿਉਹਾਰ ਬਖ਼ਸ਼।

ਧੁੱਪਾਂ ਨੂੰ ਨਿੱਘ ਤੇ ਤਪਸ਼ ਮਿਲੇ,
ਛਾਵਾਂ ਨੂੰ ਠੰਢਕ ਤੇ ਠਾਰ ਬਖ਼ਸ਼।

ਹਿਜਰ ਵਿੱਚ ਤੱਪ ਖੱਪ ਗਏ ਹਾਂ,
ਮਿੱਠਾ ਤੇ ਮੋਹਭਿੱਜਾ ਦੀਦਾਰ ਬਖ਼ਸ਼।

ਹਿੰਮਤ ਨੂੰ ਨਵੇਂ ਨਵੇਂ ਬ੍ਰਹਿਮੰਡ ਦੇਹ,
ਕਲਪਨਾ ਨੂੰ ਅੰਬਰ ਤੇ ਆਕਾਰ ਬਖ਼ਸ਼।

ਹੋ ਸਕੇ ਤਾਂ ਕਵੀ ਕੁਲਵੰਤ ਨੂੰ,
ਸ਼ਾਇਰੀ ਦਾ ਖ਼ਾਬ ਖ਼ੁਮਾਰ ਬਖ਼ਸ਼।

## ਬਰਕਤ ਮਿੱਟੀ ਦੀ

ਬਰਕਤ ਮਿੱਟੀ ਦੀ ਕਮਾਲ ਕਮਾਲ ਸਾਈਆਂ,
ਉੱਗਦੇ ਮਿੱਟੀ ਵਿੱਚੋਂ ਮਿਰਜ਼ੇ ਤੇ ਮਹੀਂਵਾਲ ਸਾਈਆਂ।

ਮਿੱਟੀ ਦੀ ਧੜਕਣ ਗੰਗਾ ਤੇ ਗੋਦਾਵਰੀਆਂ,
ਮਿੱਟੀ ਕੁਦਰਤ ਦਾ ਕਾਵਿਕ ਖ਼ਿਆਲ ਸਾਈਆਂ।

ਦੁਨੀਆਂ ਦੇ ਕਿਸੇ ਵੀ ਕੋਨੇ ਵਿੱਚ ਚਲੇ ਜਾਈਏ,
ਚੇਤਾ ਮਿੱਟੀ ਦਾ ਰਹੇ ਨਾਲ ਨਾਲ ਸਾਈਆਂ।

ਮਿੱਟੀ ਮਾਨਵਤਾ ਦੀ ਮਰਮਰੀ ਹੋ ਜਾਵੇ ਜਦੋਂ,
ਹੋ ਜਾਣ ਬੇਸੁਰੇ ਸੁਰ, ਲੈਅ ਤੇ ਤਾਲ ਸਾਈਆਂ।

ਮਿੱਟੀ ਦਾਨਿਸ਼ਵਰਾਂ ਤੇ ਦਰਵੇਸ਼ਾਂ ਦਾ ਦਿਲ,
ਮਿੱਟੀ ਖ਼ਾਬਾਂ ਰਬਾਬਾਂ ਦੀ ਟਕਸਾਲ ਸਾਈਆਂ।

ਜਦੋਂ ਵੀ ਕਦੇ ਮਹਾਂਮਾਰੀ ਜਾਂ ਮੁਸੀਬਤ ਆਈ,
ਮਿੱਟੀ ਬਣਦੀ ਰਹੀ ਢਾਰਸ ਤੇ ਢਾਲ ਸਾਈਆਂ।

ਤਪ ਤਪ ਕੇ ਚੁੱਲ੍ਹੇ ਦੀ ਅੱਗ ਵਿੱਚ,
ਮਮਤਾ ਹੋ ਜਾਵੇ ਸੁਰਖ਼ ਲਾਲ ਸਾਈਆਂ।

ਮਿੱਟੀ ਬਨਸਪਤੀ ਨੂੰ ਜੜ੍ਹਾਂ ਤੇ ਜਾਨ ਬਖ਼ਸ਼ੇ,
ਬਖ਼ਸ਼ੇ ਜ਼ਿੰਦਗੀਆਂ ਨੂੰ ਜਾਹੋ ਜਲਾਲ ਸਾਈਆਂ।

ਹਰ ਇੱਕ ਨੇ ਅੰਤ ਮਿੱਟੀ ਵਿੱਚ ਲੀਨ ਹੋਣਾ,
ਫੇਰ ਕਾਹਦਾ ਰੌਲਾ ਤੇ ਕਾਹਦਾ ਬਵਾਲ ਸਾਈਆਂ।

ਕੋਈ ਆਦਿ ਆਖੇ, ਕੋਈ ਅੰਤ ਇਸਨੂੰ,
ਕੋਈ ਸਰਾਂ ਆਖੇ, ਕੋਈ ਕਹੇ ਧਰਮਸ਼ਾਲ ਸਾਈਆਂ।

ਬਰਕਤ ਮਿੱਟੀ ਦੀ ਕਮਾਲ ਕਮਾਲ ਸਾਈਆਂ...

ਸੰਪਰਕ: 84377-88856

# ਖੁਸ਼ੀ ਸਾਵਣ ਦੇ ਆਉਣ ਦੀ

**-ਭੁਪਿੰਦਰ ਸਿੰਘ ਬੱਸਣ**
ਜਲੰਧਰ ਸ਼ਹਿਰ

ਏਧਰੋਂ ਓਧਰੋਂ ਘੁੰਮ ਘੁਮਾ ਕੇ
ਬਰਸਾਤੀ ਬੱਦਲਾਂ ਨੇ
ਡੇਰਾ ਲਾਇਆ ਏਥੇ ਆ ਕੇ।
ਘੇਰ ਲਿਆ ਉਨ੍ਹਾਂ ਅੰਬਰ ਸਾਰਾ
ਮੌਸਮ ਹੋਇਆ ਕੁਝ ਠੰਡਾ ਠੰਡਾ
ਧਰਤੀ ਨੂੰ ਵੀ
ਸਾਹ ਕੁੱਝ ਸੌਖਾ ਆਇਆ।
ਬੜੇ ਬੋਝਲ ਬੋਝਲ ਦਿਨ ਸੀ ਲੰਘੇ
ਤੇ ਉਨੀਂਦੀਆਂ ਉਨੀਂਦੀਆਂ ਰਾਤਾਂ
ਹਰ ਪਾਸੇ ਦਿਸਦੀ ਸੀ ਬੇਚੈਨੀ
ਬੇਚੈਨੀ ਭਰੀਆਂ ਲੋਕਾਂ ਦੀਆਂ ਬਾਤਾਂ।
ਬਹੁਤ ਕੀਤੇ ਸਾਧਨ
ਕਿ ਜੇਠ ਦੀ ਗਰਮੀ ਤੋਂ
ਮਿਲ ਜਾਏ ਛੁਟਕਾਰਾ
ਪਰ ਅਸਫਲ ਕਰ ਦਿੱਤੇ
ਸਾਧਨ ਸਾਰੇ
ਬਿਜਲੀ ਦੇ ਲੰਮੇਂ ਲੰਮੇਂ ਕੱਟਾਂ ਨੇ।
ਹਾਏ ਪਾਰਿਆ ਕਰਦੇ ਲੋਕ
ਪਾਵਰ ਕਾਮ ਦੀ ਜਾਨ ਨੂੰ ਰੋਂਦੇ।
ਲੰਮੇਂ ਲੰਮੇਂ ਕੱਟ ਸਹਿ ਕੇ ਵੀ
ਡੂਢੇ ਦੁੱਗਣੇ ਬਿੱਲ ਦੇ ਕੇ ਵੀ
ਗਰਮੀ ਦੇ ਵਿੱਚ ਮਰਦੇ ਲੋਕ
ਟਿੱਪ ਟਿੱਪ ਕਰ ਕੇ ਮੁੜਕਾ ਚੋਂਦਾ
ਕੱਪੜੇ ਪਾਉਣੋਂ ਡਰਦੇ ਲੋਕ
ਕਿਵੇਂ ਜਾਨ ਛੁੱਟੇ ਇਸ ਬਿਪਦਾ ਤੋਂ
ਮਜਲਸ ਵਿੱਚ ਚਰਚਾ ਕਰਦੇ ਲੋਕ
ਚਰਚਾ ਤਾਂ ਚਰਚਾ ਹੀ ਰਹਿ ਜਾਂਦੀ
ਖਾਲੀ ਹੱਥ ਰਹਿ ਜਾਂਦੇ ਲੋਕ
ਜੇਠ ਨੇ ਖਲਕਤ ਕਰ ਦਿੱਤੀ ਬੇਹਾਲ
ਉੱਤੇ ਹਾੜ ਨੇ ਆਪਣਾ ਕਦਮ ਵਧਾ ਦਿੱਤਾ
ਕੁਝ ਹੀ ਸਮੇਂ ਵਿੱਚ
ਉਸ ਨੇ ਆਪਣਾ ਰੰਗ ਦਿਖਾ ਦਿੱਤਾ।
ਫਿਰ ਤਾਂ ਹੋਰ ਵੀ
ਹਾਲੋਂ ਬੇਹਾਲ ਹੋ ਗਏ ਲੋਕ।
ਸੁਣ ਕੇ ਪਰਜਾ ਦੀ ਪੁਕਾਰ
ਤਰਸ ਕੁਦਰਤ ਨੂੰ
ਜਰਾ ਕੁ ਆ ਗਿਆ
ਉਸ ਨੇ ਭੇਜਿਆ
ਫਿਰ ਸਾਵਣ ਨੂੰ
ਜਿਸ ਨੇ
ਬੱਦਲਾਂ ਨੂੰ ਸਮਝਾਇਆ
ਬੱਦਲ ਹੋਏ ਨਿਹਾਲ
ਫੁਹਾਰ ਪਈ ਫਿਰ ਸਾਵਣ ਦੀ
ਲੋਕਾਂ ਨੂੰ ਚਾਅ ਚੜ੍ਹ ਆਇਆ
ਬਦਲੇ ਮੌਸਮ ਨੇ ਆਪਣਾ ਰੰਗ ਦਿਖਾਇਆ।
ਮਾਲ੍ਹਪੂੜੇ ਤੇ ਖੀਰ ਦੀਆਂ
ਮਹਿਕਾਂ ਲੱਗੀਆਂ ਔਣ
ਰਲ ਮਿਲ ਲੋਕ ਨੱਚਣ ਲੱਗੇ
ਨਾਲੇ ਲੱਗੇ ਗੌਣ
ਸਾਵਣ ਆਇਆ ਨੱਚੀਓ
ਸਾਵਣ ਬੂਹੇ ਆਇਆ ਮੁੰਡਿਓ
ਨੱਚੋ ਗਾਓ ਰਲ ਕੇ ਭੰਗੜਾ ਪਾਓ
ਖੁਸ਼ੀ ਮਨਾਓ
ਸਾਵਣ ਆਇਆ ਝੂਮ ਕੇ।
ਸਾਵਣ ਆਇਆ ਝੂਮ ਕੇ।।

ਸੰਪਰਕ: 62842-40676

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਸਮਰਪਿਤ ਗੀਤ

# ਸਾਡੀ ਕਾਹਦੀ ਈਦ ਸੱਜਣਾ

–ਗੁਰਸ਼ਰਨ ਕੌਰ ਦੇਵਗੁਣ

ਕਿੱਥੇ ਬਹਿ ਗਿਉਂ ਡੇਰੇ ਲਾ ਕੇ
ਹੋਈ ਨਾ ਤੇਰੀ ਦੀਦ ਸੱਜਣਾ
ਰਾਹਾਂ ਤੱਕ ਤੱਕ ਨੈਣ ਨਿਰਾਸੇ
ਸਾਡੀ ਕਾਹਦੀ ਈਦ ਸੱਜਣਾ
ਕਿੱਥੇ ਬਹਿ ਗਿਉਂ ਡੇਰੇ ਲਾ ਕੇ
ਸਾਡੀ ਕਾਹਦੀ ....

ਸਾਰੀ ਉਮਰ ਅਸੀਂ ਬਿਰਹਾ ਹੰਢਾਇਆ ਏ
ਨਾਮ ਤੇਰੇ ਦਾ ਅਸੀਂ ਚੋਲ਼ਾ ਗਲ਼ ਪਾਇਆ ਏ
ਮਨ ਭਾਉਂਦੇ ਨਾ ਰੰਗਲੇ ਪੁਸ਼ਾਕੇ
ਸਾਡੀ ਕਾਹਦੀ ਈਦ ਸੱਜਣਾ
ਕਿੱਥੇ ਬਹਿ ਗਿਉਂ ਡੇਰੇ ਲਾ ਕੇ
ਸਾਡੀ ਕਾਹਦੀ ..........

ਜਾ ਕੇ ਪ੍ਰਦੇਸ ਸਾਡਾ ਚੇਤਾ ਕਿਉਂ ਭੁਲਾਇਆ ਏ
ਆਪ ਵੀ ਨਾ ਆਇਉਂ ਖ਼ਤ ਵੀ ਨਾ ਪਾਇਆ ਏ
ਜਿੰਦ ਥੱਕ ਗਈ ਔਸੀਆਂ ਪਾ ਕੇ
ਵੇ ਸਾਡੀ ਕਾਹਦੀ ਈਦ ਸੱਜਣਾ
ਕਿੱਥੇ ਬਹਿ ਗਿਉਂ ਡੇਰੇ ਲਾ ਕੇ
ਸਾਡੀ ਕਾਹਦੀ..........

ਸਾਰਾ ਜੱਗ ਅੱਜ ਪਿਆ ਮਾਣਦਾ ਏ ਖੁਸ਼ੀਆਂ
ਸਾਨੂੰ ਲੱਗੇ ਸਾਡੇ ਨਾਲ ਖੁਸ਼ੀਆਂ ਨੇ ਰੁੱਸੀਆਂ
ਸਾਂਈਆਂ ਕੌਣ ਦੇਵੇ ਧਰਵਾਸੇ
ਸਾਡੀ ਕਾਹਦੀ ਈਦ ਸੱਜਣਾ
ਕਿੱਥੇ ਬਹਿ ਗਿਉਂ ਡੇਰੇ ਲਾ ਕੇ
ਸਾਡੀ ਕਾਹਦੀ ......

ਜੱਗ ਦੇ ਤਾਨ੍ਹਿਆਂ ਨੇ ਛੱਡੀ ਜਿੰਦ ਤੜਫਾ ਵੇ
ਮੋੜ ਹੁਣ ਲੈ ਮੁਹਾਰਾਂ ਫੇਰਾ ਵਤਨਾ ਨੂੰ ਪਾ ਵੇ
ਤੰਦ ਸਾਹਾਂ ਵਾਲੀ ਟੁੱਟਦੀ ਜਾਪੇ
ਸਾਡੀ ਕਾਹਦੀ ਈਦ ਸੱਜਣਾ
ਕਿੱਥੇ ਬਹਿ ਗਿਉਂ ਡੇਰੇ ਲਾ ਕੇ
ਸਾਡੀ ਕਾਹਦੀ ..........

ਹੌਕੇ ਅਤੇ ਹਾਅਵਾਂ ਹੰਝੂ ਇਹੋ ਭੇਟਾ ਮੇਰੇ ਕੋਲ ਵੇ
ਲਾਜ ਰੱਖ ਹੁਣ ਆ ਜਾ ਕਰ ਚੇਤੇ ਉਹੀ ਬੋਲ ਵੇ
ਛੇਤੀ ਆਵਾਂਗਾ ਵਣਜ ਕਮਾ ਕੇ
ਸਾਡੀ ਕਾਹਦੀ ਈਦ ਸੱਜਣਾ
ਕਿੱਥੇ ਬਹਿ ਗਿਉਂ ਡੇਰੇ ਲਾ ਕੇ
ਸਾਡੀ ਕਾਹਦੀ ਈਦ ਸੱਜਣਾ

ਸੰਪਰਕ– 7696401390

ਕਵਿਤਾ

# ਮਾਂ ਗੁਜਰੀ

-ਭੁਪਿੰਦਰ ਸਿੰਘ ਆਸ਼ਟ

ਮੂਰਤ ਸਨ ਤਿਆਗ ਦੀ, ਚਿਹਰਾ ਨੂਰਾਨੀ।
ਮਾਂ ਗੁਜਰੀ ਦੀ ਸਿੱਖ ਧਰਮ ਨੂੰ ਦੇਣ ਲਾਸਾਨੀ।
ਵਿੱਚ ਕਰਤਾਰ ਪੁਰੇ, ਬਚਪਨ ਦੇ ਦਿਵਸ ਗੁਜਾਰੇ।
ਪਿਤਾ ਲਾਲ ਚੰਦ ਮਾਂ ਬਿਸ਼ਨ ਕੌਰ ਮਾਪੇ ਪਿਆਰੇ।
ਸਬਰ ਸਿਦਕ ਸੀ ਗ਼ਜਬ ਦਾ, ਨਾ ਕੋਈ ਸਾਨੀ...
ਮਾਂ ਗੁਜਰੀ ਦੀ..........
ਗੁਰੂ ਤੇਗ ਬਹਾਦਰ ਜੀ ਨਾਲ, ਮਾਤਾ ਜੀ ਪ੍ਰਣਾਏ।
ਰਾਹ ਦਸੇਰਾ ਮਜ਼ਲੂਮਾਂ ਲਈ ਜੋ ਬਣ ਕੇ ਆਏ।
ਇਨ੍ਹਾਂ ਦੀ ਕੁੱਖੋਂ ਜਨਮੇ ਸਰਬੰਸ ਦੇ ਦਾਨੀ...
ਮਾਂ ਗੁਜਰੀ ਦੀ..........
ਜਦ ਪੋਤਿਆਂ ਤੇ ਫੁਰਮਾਨ, ਸੂਬੇ ਦਾ ਚੜ੍ਹ ਆਇਆ।
ਈਨ ਨਾ ਮੰਨਿਓ, ਬਾਲਕੋ, ਇਹਨਾਂ ਸੀ ਸਮਝਾਇਆ।
ਅੱਲਾ ਯਾਰ ਖਾਂ ਯੋਗੀ ਦੀ, ਸਚ ਲਿਖ ਗਈ ਕਾਨੀ...
ਮਾਂ ਗੁਜਰੀ ਦੀ..........
ਜਗ ਜਾਣੇ ਪਰਿਵਾਰ ਨੇ ਜੋ ਕਸ਼ਟ ਉਠਾਇਆ।
ਸੀ ਨਾ ਮੁੱਖੋਂ ਉੱਚਰੀ, ਇਤਿਹਾਸ ਬਣਾਇਆ।
ਮਾਂ ਗੁਜਰੀ ਦੀ ਜਗ ਵਿੱਚ, ਛਿੜਦੀ ਰਹੂ ਕਹਾਣੀ...
ਮਾਂ ਗੁਜਰੀ ਦੀ ਸਿੱਖ ਧਰਮ ਨੂੰ ਦੇਣ ਲਾਸਾਨੀ।

ਪਿੰਡ ਅਤੇ ਡਾਕ ਘੱਗਾ,
ਜ਼ਿਲਾ ਪਟਿਆਲਾ-147102
ਸੰਪਰਕ: 99152-95279



# ਗੁਰਭਜਨ ਗਿੱਲ ਦਾ ਕਾਵਿ ਸੰਗ੍ਰਹਿ ਪਾਰਦਰਸ਼ੀ: ਪ੍ਰਾਪਤੀ ਭਰਪੂਰ ਰਚਨਾ

*ਡਾ. ਸੁਰਿੰਦਰ ਗਿੱਲ, ਮੋਹਾਲੀ*

ਗੁਰਭਜਨ ਗਿੱਲ ਪੰਜਾਬੀ ਸੰਸਾਰ ਵਿਚ ਜਾਣਿਆ ਪਹਿਚਾਣਿਆ ਸਾਹਿੱਤਕ ਹਸਤਾਖ਼ਰ ਹੈ। ਉਹ ਸਾਹਿਤਕ ਅਤੇ ਸਭਿਆਚਾਰਕ ਸਰਗਰਮੀਆਂ ਵਿਚ ਨਿਰੰਤਰ ਯੋਗਦਾਨ ਪਾਉਂਦਾ ਰਹਿੰਦਾ ਹੈ। ਅੱਜ ਸਾਡੇ ਹੱਥਾਂ ਵਿਚ ਗੁਰਭਜਨ ਗਿੱਲ ਰਚਿਤ ਕਾਵਿ ਸੰਗ੍ਰਹਿ 'ਪਾਰਦਰਸ਼ੀ' ਦਾ ਦੂਜਾ ਸੰਸਕਰਣ ਹੈ।ਜਿਸ ਨੂੰ ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ ਨੇ ਪ੍ਰਕਾਸ਼ਿਤ ਕੀਤਾ ਹੈ।

ਇਸ ਸੰਗ੍ਰਹਿ ਵਿਚ ਗੁਰਭਜਨ ਗਿੱਲ ਦੇ ਕਾਵਿ ਅਨੁਭਵ ਵਿਚੋਂ ਪੂਰੀਆਂ ਇਕਾਹਠ ਕਵਿਤਾਵਾਂ ਅਤੇ ਬਾਰਾਂ ਗ਼ਜ਼ਲਾਂ ਸੰਕਲਿਤ ਹਨ।

ਗੁਰਭਜਨ ਗਿੱਲ ਸਾਧਾਰਨ ਜੀਵਨ ਵਿਚੋਂ ਪ੍ਰਾਪਤ ਤੱਤਸਾਰ ਅਨੁਭਵ ਨੂੰ ਕਾਵਿ ਰੂਪ 'ਚ ਢਾਲਣ ਅਤੇ ਵਿਅਕਤ ਕਰਨ ਦਾ ਮਾਹਿਰ ਹੈ।ਇਸ ਸੰਗ੍ਰਹਿ ਦੀ ਮੁੱਖ ਕਵਿਤਾ ਪਾਰਦਰਸ਼ੀ (ਪੰਨਾ 23-28) ਸਾਡੇ ਇਸ ਕਥਨ ਦੀ ਸਾਖ਼ਸ਼ਾਤ ਗਵਾਹੀ ਹੈ।

ਉਪਰੋਕਤ ਕਵਿਤਾ ਵਿਚ ਇੱਕ ਸਾਧਾਰਨ ਪੰਜਾਬਣ ਮੁਟਿਆਰ ਦੇ ਜੀਵਨ, ਉਸਦੇ ਦੱਬੇ ਘੁੱਟੇ ਵਲਵਲੇ, ਕਿਸੇ ਅਣੋਖੇ ਭੈਅ ਦਾ ਅਨੁਭਵ ਅਤੇ ਪ੍ਰਸਥਿਤੀਆਂ ਕਾਰਨ ਉਸਦਾ ਚੁੱਪ ਤੇ ਅਬੋਲ ਹੋ ਜਾਣਾ ਅਤੇ ਮੂੰਹੋਂ ਕੁਝ ਵੀ ਨਾ ਕਹਿਣ ਨੂੰ ਗੁਰਭਜਨ ਗਿੱਲ ਨੇ ਅਨੂਠੇ ਢੰਗ ਨਾਲ ਚਿਤਰਿਆ ਹੈ।

ਅਸਲ ਵਿਚ 'ਪਾਰਦਰਸ਼ੀ' ਦੀ ਨਾਇਕਾ ਕੋਈ ਇਕ ਕੁੜੀ ਨਹੀਂ ,ਸਗੋਂ ਪੰਜਾਬ ਦੇ ਪਿੰਡਾਂ ਕਸਬਿਆਂ ਵਿਚ ਵਸਦੀਆਂ ਬਹੁਗਿਣਤੀ ਕੁੜੀਆਂ ਦੀ ਯਥਾਰਥਕ ਕਹਾਣੀ ਹੈ:

ਉਸ ਕੁੜੀ ਨੂੰ  
ਬੋਲਣ ਤੋਂ ਕਿਉਂ ਡਰ ਲਗਦਾ ਹੈ  
ਸ਼ਬਦਾਂ ਨੂੰ ਨਾ ਦਰਦ ਸੁਣਾਵੇ  
ਅੰਦਰੋਂ ਅੰਦਰ ਝੁਰਦੀ ਖੁਰਦੀ ਭੁਰਦੀ ਜਾਵੇ।




ਖਿੱਤੀਆਂ ਤਾਰੇ ਬੇਇਤਬਾਰੇ  
ਤੋੜ ਤੋੜ ਬੁੱਕਲ ਵਿਚ ਭਰਦੀ  
ਬੜੇ ਸਾਂਭਦੀ ਚੰਦਰਮਾ ਸੰਗ ਖਹਿੰਦੀ  
ਮੂੰਹੋਂ ਕੁਝ ਨਾ ਕਹਿੰਦੀ....।  
ਕੁੱਲ ਦੁਨੀਆਂ ਤੋਂ ਬਿਲਕੁਲ ਵੱਖਰੀ  
ਜੀਕੂੰ ਅਣਲਿਖੀਆਂ ਕਵਿਤਾਵਾਂ  
ਨਿਰਮਲ ਜਲ ਵਿਚ ਘੁਲੀ ਚਾਨਣੀ  
ਝੀਲ ਬਲੌਰੀ

ਵਿਚ ਘੁਲਿਆ ਪਰਛਾਵਾਂ।
(ਪੰਨਾ 23-24)

ਗੁਰਭਜਨ ਗਿੱਲ ਰਚਿਤ ਇਹ ਲੰਮੀ ਕਵਿਤਾ, ਸ਼ਬਦ ਚਿਤਰਨ ਦੇ ਨਾਲ ਨਾਲ ਭਾਵ-ਚਿੱਤਰ ਪੇਸ਼ ਕਰਨ ਵਿਚ ਵੀ ਅਨੂਠੀ ਅਤੇ ਸ਼ਕਤੀਸ਼ਾਲੀ ਰਚਨਾ ਹੈ।
ਗੁਰਭਜਨ ਗਿੱਲ ਦੀ ਲਿਖਤ ਅਨੁਸਾਰ:

ਜਗਮਗ ਜਗਮਗ ਜਗਦੇ
ਦੋ ਨੈਣਾਂ ਦੇ ਦੀਵੇ।
ਚੰਨ ਤੇ ਸੂਰਜ ਵੇਖ ਵੇਖ
ਹੁੰਦੇ ਨੇ ਖੀਵੇ।
ਹਿੱਕ ਦੇ ਅੰਦਰ ਕਿੰਨਾ ਕੁਝ,
ਆਕਾਰ ਨਾ ਧਾਰੇ।
ਸ਼ਬਦ ਸ਼ਕਤੀਆਂ ਤੋਂ ਬਿਨ
ਹੌਕੇ ਬਣੇ ਵਿਚਾਰੇ।
(ਪੰਨਾ 27)

ਪੰਜਾਬ ਦੀ ਸਾਧਾਰਣ ਪੇਂਡੂ ਕੁੜੀ ਦਾ ਯਥਾਰਥਕ ਚਿੱਤਰ ਪੇਸ਼ ਕਰਨ ਉਪਰੰਤ ਕਵੀ ਗੁਰਭਜਨ ਗਿੱਲ ਸ੍ਵੈ ਨੂੰ ਸੰਬੋਧਨ ਹੁੰਦਾ ਹੋਇਆ ਆਧੁਨਿਕ, ਕਲਿਆਣਕਾਰੀ ਅਤੇ ਕ੍ਰਾਂਤੀਕਾਰੀ ਆਵਾਜ਼ ਮਾਰਦਾ ਹੈ:

"ਜੀਣ ਜੋਗੀਏ
ਸੁਪਨੇ ਨੂੰ ਆਕਾਰ
ਜੋ ਬੋਲਣ ਤੋਂ ਵਰਜੇ,
ਦੁਸ਼ਮਣ ਮਾਰ ਤਾਂ ਦੇਹ
ਕਦੋਂ ਕਹੇਂਗੀ
ਮੈਨੂੰ ਤਾਂ ਇਹ ਧਰਤੀ ਸਾਰੀ
ਭਰਿਆ ਭਰਿਆ ਘਰ ਲੱਗਦਾ ਹੈ।
ਵੇ ਵੀਰਾ ਵੇ ਜੀਣ ਜੋਗਿਆ,
ਸਾਥ ਦਏਂ ਤਾਂ
ਤੇਰੇ ਹੁੰਦਿਆਂ ਸੁੰਦਿਆਂ ਏਥੇ,
ਹੁਣ ਨਾ ਮੈਨੂੰ ਬੋਲਣ ਲੱਗਿਆਂ
ਡਰ ਲਗਦਾ ਹੈ।"
ਪਾਰਦਰਸ਼ੀ 28

ਯਥਾਰਥਕਤਾ, ਭਾਵਨਾਤਮਿਕਤਾ ਅਤੇ ਪ੍ਰਗਤੀਸ਼ੀਲਤਾ ਦੇ ਸਾਂਝੇ ਰੰਗਾਂ ਵਿਚ ਰੰਗੀ ਇਹ ਕਵਿਤਾ ਪੜ੍ਹ ਕੇ ਕੌਣ ਕਹੇਗਾ ਕਿ ਆਧੁਨਿਕ ਪੰਜਾਬੀ ਕਾਵਿ ਨਿਰਾਸ਼ਵਾਦ ਵੱਲ ਜਾ ਰਹੀ ਹੈ -
ਇਸ ਸੰਗ੍ਰਹਿ ਵਿਚ ਕੁਝ ਅਤਿ ਨਿੱਕੀਆਂ ਕਵਿਤਾਵਾਂ ਵੀ ਸੰਕਲਿਤ ਹਨ। ਇਨ੍ਹਾਂ ਨਿੱਕੀਆਂ ਕਵਿਤਾਵਾਂ ਵਿਚ ਵੀ ਕਵੀ ਆਪਣੇ ਨਿਵੇਕਲੇ ਰੰਗ ਵਿਚ ਨਜ਼ਰ ਆਉਂਦਾ ਹੈ।
ਇਹ ਕਵਿਤਾ ਹੈ:

ਕਾਹਲੀ ਕਾਹਲੀ
ਕਾਹਲੀ ਕਾਹਲੀ
ਤੁਰਨ ਵਾਲਿਓ
ਅੱਗੇ ਲੰਘ ਕੇ
ਬਿਲਕੁਲ ਕੱਲ੍ਹੇ ਰਹਿ ਜਾਓਗੇ।
ਫਿਰ ਨਾ ਕਹਿਣਾ
ਕੋਈ ਨਾ ਏਥੇ ਭਰੇ ਹੁੰਗਾਰਾ।

ਪਾਰਦਰਸ਼ੀ ਦਾ ਰਚੈਤਾ ਭਾਵੇਂ ਪੰਜਾਬ ਵਿਚ ਹੀ ਵੱਸਦਾ ਹੈ ਪਰ ਉਸਨੇ ਅਮਰੀਕਾ, ਕੈਨੇਡਾ ਅਤੇ ਇੰਗਲੈਂਡ ਵਿਖੇ ਪਰਵਾਸ ਭੋਗਦੇ, ਪੰਜਾਬੀਆਂ ਦੇ ਜੀਵਨ, ਦੁੱਖਾਂ, ਦਰਦਾਂ ਨੂੰ ਦੇਖਿਆ ਜਾਣਿਆਂ ਅਤੇ ਅਨੁਭਵ ਕੀਤਾ ਹੈ। ਉਸ ਅਨੁਭਵ ਨੂੰ ਉਸਨੇ ਕਾਵਿ ਸਰੂਪ ਦਿੱਤਾ ਹੈ। ਆਪਣੇ ਦੇਸ, ਆਪਣੇ ਘਰਾਂ, ਪਿੰਡਾਂ ਅਤੇ ਸ਼ਹਿਰਾਂ ਤੋਂ ਦੂਰ ਵੱਸਦੇ ਪੰਜਾਬੀਆਂ ਦਾ ਭੂ ਹੇਰਵਾ,ਉਦਾਸੀ, ਓਪਰੇਪਨ ਦੇ ਅਹਿਸਾਸ ਅਤੇ ਮਾਤਾ ਪਿਤਾ ਅਤੇ ਪਰਵਾਰਕ ਸਾਝਾਂ ਦੀਆਂ ਯਾਦਾਂ ਨੂੰ ਭਲੀ ਭਾਂਤ ਚਿਤਰਿਆ ਹੈ।
ਘਰ ਨੂੰ ਮੁੜ ਆ (72), ਹਵਾਈ ਜਹਾਜ ਵਿਚ ਸਫ਼ਰ (73-74), ਲਾਸ ਵੇਗਾਸ 'ਚ (75-76), ਮੇਰਾ ਬਾਬਲ ਅੱਜ (77-78) ਆਦਿ ਕਵਿਤਾਵਾਂ ਪਰਵਾਸੀ ਅਨੁਭਵ ਦੀਆਂ ਕਵਿਤਾਵਾਂ ਹਨ।
ਪਾਰਦਰਸ਼ੀ ਵਿਚ ਸੰਕਲਿਤ ਕੁਝ ਕੁਝ ਕਵਿਤਾਵਾਂ ਵਿਅਕਤੀ ਵਿਸ਼ੇਸ਼ ਵਿਅਕਤੀ ਕਾਵਿ ਚਿੱਤਰ ਹਨ।
ਇਸ ਭਾਂਤ ਦੀਆਂ ਕਵਿਤਾਵਾਂ ਵਿਚ 'ਇਨਕਲਾਬ ਦਾ ਪਾਂਧੀ' (ਗੁਰਸ਼ਰਨ ਸਿੰਘ ਭਾਅ ਜੀ) ਇਹ ਤਾਂ ਜੋਤ ਨਿਰੰਤਰ (ਬਾਬਾ ਬੁੱਧ ਸਿੰਘ ਢਾਹਾਂ) ਗੁਰੂ ਦਾ ਪੂਰਨ ਸਿੰਘ (ਭਗਤ ਪੂਰਨ ਸਿੰਘ ਪਿੰਗਲਵਾੜੇ ਵਾਲੇ), ਸ਼ਬਦ ਚੇਤਨਾ ਦਾ ਵਣਜਾਰਾ (ਡਾ- ਪ੍ਰੇਮ ਪ੍ਰਕਾਸ਼ ਸਿੰਘ, ਭਾਸ਼ਾ ਵਿਗਿਆਨੀ) ਆਦਿ ਕਵਿਤਾਵਾਂ ਸੰਕਲਿਤ

ਹਨ। ਵਿਅਕਤੀ ਕੇਂਦਰਿਤ ਹੋਣ ਕਾਰਨ ਅਤੇ ਸ਼ਰਧਾ ਯੁਕਤ ਇਹ ਕਵਿਤਾਵਾਂ, ਸਾਹਿੱਤਕ ਰੰਗਣ ਦੇ ਹੁੰਦਿਆਂ ਵੀ ਆਮ ਜੇਹੀਆਂ ਬਣ ਕੇ ਰਹਿ ਗਈਆਂ ਹਨ। ਭਗਤ ਪੂਰਨ ਸਿੰਘ ਦੀ ਸੇਵਾ ਅਤੇ ਲਗਨ ਦਾ ਵਰਨਣ ਕਰਦਾ ਕਵੀ ਕੁਝ ਜ਼ਿਆਦਾ ਹੀ ਸ਼ਰਧਾਵਾਦੀ ਹੋ ਗਿਆ ਜਾਪਦਾ ਹੈ ਅਤੇ ਕਈ ਅਤਿ ਕਥਨੀ ਅਲੰਕਾਰਾਂ ਦੀ ਵਰਤੋਂ ਕਰਦਾ ਹੈ।

ਇਸ ਸੰਗ੍ਰਹਿ ਵਿਚ ਗੁਰਭਜਨ ਗਿੱਲ ਰਚਿਤ ਬਾਰਾਂ ਗ਼ਜ਼ਲਾਂ ਵੀ ਸੰਕਲਿਤ ਹਨ। ਗੁਰਭਜਨ ਨੇ ਗ਼ਜ਼ਲ ਰਚਨਾ ਸਬੰਧੀ ਪਿੰਗਲ ਅਤੇ ਅਰੂਜ਼ ਨੂੰ ਸਮਝਿਆ ਅਤੇ ਗੰਭੀਰਤਾ ਨਾਲ ਗ਼ਜ਼ਲ ਰਚਨਾ ਕੀਤੀ ਹੈ। ਗੁਰਭਜਨ ਗਿੱਲ ਰਚਿਤ ਗ਼ਜ਼ਲਾਂ ਕੇਵਲ ਮਨ ਪਰਚਾਵੇ ਦਾ ਸਾਧਨ ਮਾਤਰ ਨਾ ਹੋ ਕੇ ਲੋਕ ਜੀਵਨ ਦੀ ਗੱਲ, ਲੋਕ ਬੋਲੀ ਵਿਚ ਕਰਦੀਆਂ ਅਤੇ ਜੀਵਨ ਦਾ ਯਥਾਰਥਕ ਚਿਤਰ ਪੇਸ਼ ਕਰਦੀਆਂ ਹਨ। ਉਸਦੇ ਕਈ ਕਈ ਸ਼ਿਅਰ ਜੀਵਨ ਦਾ ਤਤਸਾਰ ਪ੍ਰਗਟ ਕਰਦੇ ਹੋਏ ਕੋਈ ਸਾਰਥਕ ਸੁਨੇਹਾ, ਕੋਈ ਲਲਕਾਰ ਅਤੇ ਕੋਈ ਵੰਗਾਰ ਬਣ ਜਾਂਦੇ ਹਨ:

"ਬਿਨਾ ਗੋਡੀਆਂ ਤੋਂ ਡੋਡੀਆਂ ਨਾ ਫੁੱਲ ਪੱਤੀਆਂ
ਏਦਾਂ ਬੈਠੇ ਬੈਠੇ ਆਉਣੀ ਨਹੀਂਓਂ ਵਿਹੜੇ 'ਚ ਬਹਾਰ।"
(ਪੰਨਾ 117)

ਕਈ ਵਾਰ ਉਹ ਸ੍ਵੈ ਵਿਰੋਧੀ ਅਲੰਕਾਰ ਦੀ ਵਰਤੋਂ ਵੀ ਕਰਦਾ ਹੈ।

"ਸ਼ਹਿਰ ਵਿਚ ਲੱਗ ਰਿਹਾ ਆਰੇ
ਤੇ ਆਰਾ,
ਅਜੇ ਵੀ ਪਿੰਡ ਨਿੰਮਾਂ ਲਾ ਰਿਹਾ ਹੈ।"
(ਪੰਨਾ 119)

ਗੁਰਭਜਨ ਗਿੱਲ ਲੋਕਾਂ ਨੂੰ ਚੇਤੰਨ ਕਰਦਾ ਹੈ:

ਮਲਾਹੋ ਵਰਤਿਓ ਹੁਣ ਸਾਵਧਾਨੀ
ਸਮੁੰਦਰ ਫੇਰ ਖ਼ੌਰੂ ਪਾ ਰਿਹਾ ਹੈ।
(ਪੰਨਾ 119)

ਗੁਰਭਜਨ ਗਿੱਲ ਦੇ ਕਈ ਸ਼ਿਅਰ ਜੀਵਨ ਦੀਆਂ ਅਟੱਲ ਸੱਚਾਈਆਂ ਬਿਆਨ ਕਰ ਜਾਂਦੇ ਹਨ।

ਜਿਵੇਂ:

"ਤੂੰ ਮੇਰੀ ਉਂਗਲੀ ਨਾ ਛੱਡੀਂ, ਸਦਾ ਹੁੰਗਾਰਾ ਦੇਂਦਾ ਰਹੀ ਤੂੰ,
ਨੈਣਾਂ ਵਿਚਲੇ ਤਲਖ਼ ਸਮੁੰਦਰ ਕੱਲ੍ਹਿਆਂ ਕਿੱਥੇ ਤਰ ਹੁੰਦੇ ਨੇ।

ਛੱਡ ਜਿਸਮਾਂ ਦੀ ਮਿੱਟੀ ਆ ਕੇ ਰੂਹ ਦੇ ਨੇੜੇ ਬੈਠ ਜ਼ਰਾ ਤੂੰ,
ਕਿਲ੍ਹੇ ਮੁਹੱਬਤ ਵਾਲੇ ਸੱਜਣਾ, ਏਸ ਤਰ੍ਹਾਂ ਹੀ ਸਰ ਹੁੰਦੇ ਨੇ।"
(ਪੰਨਾ 122)

ਇਨ੍ਹਾਂ ਗ਼ਜ਼ਲਾਂ ਵਿਚਲੇ ਕੁਝ ਸ਼ਿਅਰ ਜੀਵਨ ਦੀਆਂ ਅਟੱਲ ਸੱਚਾਈਆਂ ਅਤੇ ਜੀਵਨ ਯਥਾਰਥ ਦੇ ਤਤਸਾਰ ਦਾ ਪ੍ਰਗਟਾ ਹਨ। ਉਦਾਹਰਨ ਹਿਤ:

" ਲੜਨਾ ਹੁੰਦੈ ਸੌਖਾ ਯਾਰੋ, ਜੰਗਲ ਚਾਰ ਚੁਫ਼ੇਰੇ ਨਾਲ।
ਸਭ ਤੋਂ ਔਖਾ ਹੁੰਦੈ ਲੜਨਾ ਆਪਣੇ ਮਨ ਦੇ 'ਨੇਰ੍ਹੇ ਨਾਲ।

ਆਰੀ ਤੇਜ਼, ਕੁਹਾੜਾ ਤਿੱਖਾ, ਸਭ ਨੀਅਤਾਂ ਬਦਨੀਤ ਕਿਉਂ,
ਸਭ ਰੁੱਖਾਂ ਨੇ ਕੱਠਿਆਂ ਹੋ ਕੇ, ਸ਼ਿਕਵਾ ਕੀਤਾ ਮੇਰੇ ਨਾਲ।"
(ਪੰਨਾ 125)

ਪਾਰਦਰਸ਼ੀ ਵਿਚ ਪ੍ਰਕਾਸ਼ਿਤ 61 ਕਵਿਤਾਵਾਂ ਅਤੇ 12 ਗ਼ਜ਼ਲਾਂ ਦਾ ਪਾਠ ਗੁਰਭਜਨ ਗਿੱਲ ਦੇ ਸੂਖਮ ਕਾਵਿ ਅਨੁਭਵ ਅਤੇ ਕਾਵਿ ਦ੍ਰਿਸ਼ਟੀ ਦੀ ਪ੍ਰਪੱਕਤਾ ਦੀ ਗਵਾਹੀ ਭਰਦਾ ਹੈ। ਉਸਦੀਆਂ ਕਵਿਤਾਵਾਂ ਜੀਵਨ ਪ੍ਰਤੀ ਉਸਦੀ ਸਮਝ, ਸਾਂਝ ਅਤੇ ਮੋਹ ਦਾ ਪ੍ਰਮਾਣ ਹਨ।

ਕੁਝ ਵਰ੍ਹਿਆਂ ਪਿੱਛੋਂ ਹੀ ਕਾਵਿ ਪੁਸਤਕ ਪਾਰਦਰਸ਼ੀ ਦਾ ਦੂਜਾ ਐਡੀਸ਼ਨ ਕਵੀ ਗੁਰਭਜਨ ਗਿੱਲ ਦੀ ਪਾਠਕਾਂ ਵਿੱਚ ਲੋਕ ਪ੍ਰਿਅਤਾ ਦਾ ਪ੍ਰਮਾਣ ਹੈ।

128 ਪੰਨਿਆਂ ਦੇ ਇਸ ਕਾਵਿ ਸੰਗ੍ਰਹਿ ਦਾ ਮੁੱਲ 200/- ਰੁਪਏ ਅਤੇ ਇਸਦੇ ਪ੍ਰਕਾਸ਼ਕ ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ ਹਨ।

**ਸੰਪਰਕ-99**15473505

# ਕਾਰੂੰ ਦਾ ਖ਼ਜ਼ਾਨਾ ਡਾਕਟਰ ਹਮਦਰਦ ਦੀ ਸੱਜਰੀ ਸੰਗੀਤ ਐਲਬਮ



-ਤੀਰਥ ਸਿੰਘ ਢਿੱਲੋਂ

ਹਿੰਦੀ ਦੇ ਇੱਕ ਕਵੀ ਨੇ ਬਹੁਤ ਖ਼ੂਬ ਲਿਖਿਆ ਹੈ

"ਸੰਗੀਤ ਮਨ ਕੋ ਪੰਖ ਲਗਾਏ,
ਗੀਤੋਂ ਕਾ ਰਿਮਝਿਮ ਰਸ ਬਰਸਾਏ ।
ਇਸ ਰਸ ਸੇ ਹੀ ਮਨ ਤ੍ਰਿਪਤਾਵੇ
ਔਰ ਪਰਮ ਪਦਵੀ ਕੋ ਪਾਵੇ ।"

ਅਰਥਾਤ ਸੰਗੀਤ ਕਲਾ ਖੇਤਰ ਦੀ ਇੱਕ ਉਹ ਨਾਯਾਬ, ਸਰਬਉੱਤਮ , ਅੱਤ ਸੂਖ਼ਮ ਅਤੇ ਭਾਵਪੂਰਤ ਵੰਨਗੀ ਹੈ , ਜਿਸ ਦਾ ਪ੍ਰਭਾਵ ਮਨੁੱਖੀ ਮਨਾਂ ਤੇ ਸੱਭ ਤੋਂ ਵੱਧ ਹੁੰਦਾ ਹੈ । ਸੰਗੀਤ ਨਾਲ ਜੁੜਨਾ ਹਾਰੀ ਸਾਰੀ ਦਾ ਕੰਮ ਨਹੀਂ ਸਗੋਂ ਅਰਸ਼ਾਂ ਦੇ ਵਾਲੀ ਤੋਂ ਨਵਾਜ਼ੀ ਹੋਈ ਕੋਈ ਵਿਰਲੀ ਟਾਵੀਂ ਰੂਹ ਹੀ ਸੰਗੀਤ ਨਾਲ ਜੁੜ ਕੇ ਆਪ ਵੀ ਅਨੰਦਿਤ ਹੁੰਦੀ ਹੈ ਅਤੇ ਹੋਰਨਾਂ ਨੂੰ ਵੀ ਜ਼ਿੰਦਗੀ ਦੇ ਬਿਖੜੇ ਸਫ਼ਰ ਦੌਰਾਨ ਸੁਕੂਨ ਅਤੇ ਰਾਹਤ ਦੇ ਪਲ ਬਖ਼ਸ਼ ਕੇ ਅਗੰਮੀ ਰਸ ਨਾਲ ਲਬਰੇਜ਼ ਕਰ ਦਿੰਦੀ ਹੈ । ਇਹੋ ਹੀ ਕਾਰਨ ਸੀ ਕਿ ਜਗਤ ਗੁਰੂ ਨਾਨਕ ਦੇਵ ਜੀ ਅਤੇ ਹੋਰਨਾਂ ਗੁਰੂ ਸਾਹਿਬਾਨ ਨੇ ਸੰਗੀਤ ਨੂੰ ਬਹੁਤ ਵੱਡੀ ਮਹੱਤਤਾ ਅਤੇ ਉੱਚ ਸਥਾਨ ਦਿੱਤਾ ।

ਇਸ ਲੇਖ਼ ਰਾਹੀਂ ਗੱਲ ਕਰਨ ਲੱਗੇ ਹਾਂ ਅਜੀਤ ਪ੍ਰਕਾਸ਼ਨ ਸਮੂਹ ਦੇ ਪ੍ਰਬੰਧਕੀ ਸੰਪਾਦਕ ਡਾ. ਬਰਜਿੰਦਰ ਸਿੰਘ ਹਮਦਰਦ ਹੋਰਾਂ ਦੀ ਸੱਜਰੀ ਸੰਗੀਤਕ ਐਲਬਮ, "ਚੇਤਰ ਦਾ ਵਣਜਾਰਾ" ਦੀ । ਪੱਤਰਕਾਰੀ , ਆਪਣੇ ਆਪ ਵਿੱਚ ਇੱਕ ਬਹੁਤ ਮਸਰੂਫ਼ੀਅਤ ਵਾਲਾ ਕਾਰਜ ਹੈ । ਇਸ ਕਾਰਜ ਨਾਲ ਪ੍ਰਤੀਬੱਧ ਹੋ ਕੇ ਜੁੜੇ , ਬਹੁਪੱਖੀ ਸ਼ਖ਼ਸੀਅਤ ਦੇ ਮਾਲਿਕ ਡਾ. ਹਮਦਰਦ ਦਾ ਸੰਗੀਤ ਨਾਲ ਲਗਾਅ ਅਤੇ ਉਹਨਾਂ ਵੱਲੋਂ ਹੁਣ ਤੱਕ ਸੰਗੀਤ ਪ੍ਰੇਮੀਆਂ ਦੀ ਝੋਲੀ ਵਿੱਚ 19 ਸੰਗੀਤ ਐਲਬਮਾਂ ਪਾਉਣਾ ਇੱਕ ਚਮਤਕਾਰੀ ਵਰਤਾਰਾ ਨਹੀਂ ਤਾਂ ਹੋਰ ਕੀ ਹੈ ? ਉਹਨਾਂ ਦੀਆਂ ਪਹਿਲੀਆਂ ਐਲਬਮਾਂ ਨੂੰ ਵੀ ਸੰਗੀਤ ਜਗਤ ਵਲੋਂ ਭਰਵਾਂ ਹੁੰਗਾਰਾ ਮਿਲਿਆ ਅਤੇ ਇਸ ਸੱਜਰੀ ਐਲਬਮ ਦਾ ਸੰਗੀਤਕ ਜਾਦੂ ਵੀ ਸੰਗੀਤ ਪ੍ਰੇਮੀਆਂ ਨੂੰ ਧੁਰ ਅੰਦਰ ਤੱਕ ਤ੍ਰਿਪਤੀ ਦੇਣ ਵਾਲਾ ਹੈ ।

ਚੇਤਰ , ਦੇਸੀ ਮਹੀਨਿਆਂ ਵਿੱਚ ਪਹਿਲਾ ਮਹੀਨਾ ਹੈ । "ਚੇਤਰ ਦਾ ਵਣਜਾਰਾ" ਟਾਈਟਲ ਆਪਣੇ ਆਪ ਵਿੱਚ ਹੀ ਪੁਰਕਸ਼ਿਸ਼ ਹੈ । ਇਸ ਐਲਬਮ ਨੂੰ ਪਿਛਲੇ ਦਿਨੀਂ ਜਲੰਧਰ ਵਿੱਚ ਹੋਏ ਇੱਕ ਪ੍ਰਭਾਵਸ਼ਾਲੀ ਸਮਾਗਮ ਦੌਰਾਨ ਵੱਖ ਵੱਖ ਖੇਤਰਾਂ ਦੀਆਂ ਮੰਨੀਆਂ ਪ੍ਰਮੰਨੀਆਂ ਸ਼ਖ਼ਸੀਅਤਾਂ ਨੇ ਰਿਲੀਜ਼ ਕੀਤਾ । ਇਸ ਯਾਦਗਾਰੀ ਸਮਾਗਮ ਵਿੱਚ ਡਾ. ਬਰਜਿੰਦਰ ਸਿੰਘ ਹਮਦਰਦ ਨੇ ਐਲਬਮ ਵਿਚਲੀਆਂ ਵੱਖ ਵੱਖ ਸ਼ਾਇਰਾਂ ਦੀਆਂ ਚੋਣਵੀਆਂ ਰਚਨਾਵਾਂ ਨੂੰ ਆਪਣੀ ਪੁਰਸੋਜ਼ , ਸੁਰਮਈ ਅਤੇ ਸਾਧੀ ਹੋਈ ਆਵਾਜ਼ ਵਿੱਚ ਬੜੇ




ਠਹਿਰਾਅ , ਸਹਿਜ ਅਤੇ ਸੋਹਜਮਈ ਅੰਦਾਜ਼ ਵਿੱਚ ਗਾਇਨ ਕਰਕੇ ਅਲੌਕਿਕ ਸਮਾਂ ਸਿਰਜ ਦਿੱਤਾ । ਇੰਜ ਮਹਿਸੂਸ ਹੁੰਦਾ ਸੀ ਜਿਵੇਂ ਕੁਝ ਪਲਾਂ ਲਈ ਸਮਾਂ ਠਹਿਰ ਗਿਆ ਹੋਵੇ । ਡਾ. ਹਮਦਰਦ ਦਾ ਸੰਗੀਤਕ ਸਫ਼ਰ 2003 ਤੋਂ ਸ਼ੁਰੂ ਹੋਇਆ । ਉਹਨਾਂ ਨੇ ਪੰਜਾਬੀ ਦੇ ਨਾਲ ਨਾਲ ਹਿੰਦੀ ਅਤੇ ਉਰਦੂ ਦੇ ਨਾਮੀ ਗਿਰਾਮੀ ਸ਼ਾਇਰਾਂ ਦੀਆਂ ਰਚਨਾਵਾਂ ਨੂੰ ਵੀ ਆਪਣੀ ਮਿੱਠੀ ਅਤੇ ਰਸੀਲੀ ਆਵਾਜ਼ ਦਿੱਤੀ ਹੈ । ਇਸ ਐਲਬਮ ਵਿੱਚ ਸਵਰਗੀ ਪ੍ਰੋ. ਮੋਹਨ ਸਿੰਘ , ਅੰਮ੍ਰਿਤਾ ਪ੍ਰੀਤਮ , ਡਾ. ਜਗਤਾਰ , ਭਾਈ ਵੀਰ ਸਿੰਘ , ਡਾ. ਸਰਬਜੀਤ ਕੌਰ ਸੰਧਾਵਾਲੀਆ , ਬਲਵਿੰਦਰ ਬਾਲਮ ਤੋਂ ਇਲਾਵਾ ਮੱਧ ਕਾਲ ਦੇ ਸੂਫ਼ੀ ਫ਼ਕੀਰ ਹਾਸ਼ਮ ਸ਼ਾਹ ਦੀ ਰਚਨਾ ਨੂੰ ਗਾਇਨ ਕੀਤਾ ਗਿਆ ਹੈ । ਸਭ ਤੋਂ ਪਹਿਲੀ ਰਚਨਾ ਹੈ ਪ੍ਰੋ. ਮੋਹਨ ਸਿੰਘ ਦੀ "ਅੱਜ ਕੋਈ ਆਇਆ ਸਾਡੇ ਵਿਹੜੇ" । ਇਸ ਤੋਂ ਬਾਅਦ ਡਾ. ਹਮਦਰਦ ਨੇ ਟਾਈਟਲ ਰਚਨਾ , "ਚੇਤਰ ਦਾ ਵਣਜਾਰਾ" ਦਾ ਬਹੁਤ ਹੀ ਅਨੂਠਾ ਗਾਇਨ ਕੀਤਾ ਹੈ । ਇਹ ਐਲਬਮ ਦਾ ਟਾਈਟਲ ਗੀਤ ਹੈ । ਅਗਲੀ ਰਚਨਾ ਆਧੁਨਿਕ ਕਵਿਤਾ ਦੇ ਮੋਢੀ ਡਾ. ਭਾਈ ਵੀਰ ਸਿੰਘ ਦੀ ਲਿਖੀ "ਸੀਨੇ ਖਿੱਚ ਜਿਹਨਾਂ ਨੇ ਖਾਧੀ , ਉਹ ਕਰ ਆਰਾਮ ਨਹੀਂ ਬਹਿੰਦੇ" ਦਾ ਗਾਇਨ ਵੀ ਉਹਨਾਂ ਕਿਸੇ ਅਗੰਮੀ ਰਸ ਵਿੱਚ ਗੜੂੰਦ ਹੋ ਕੇ ਕੀਤਾ ਹੈ । ਐਲਬਮ ਵਿੱਚ ਡਾ. ਸਰਬਜੀਤ ਕੌਰ ਸੰਧਾਵਾਲੀਆ ਦੀਆਂ ਦੋ ਰਚਨਾਵਾਂ , "ਮੇਰੇ ਵਰਗਾ ਨਾ ਖ਼ਾਕਸਾਰ" ਅਤੇ "ਤੇਰੀਆਂ ਲਿਖੀਆਂ" ਦਾ ਗਾਇਨ ਵੀ ਸ਼ਾਮਲ ਹੈ । ਪ੍ਰਸਿੱਧ ਗ਼ਜ਼ਲਗੋ ਮਰਹੂਮ ਡਾਕਟਰ ਜਗਤਾਰ ਦੀ ਪ੍ਰਸਿੱਧ ਰਚਨਾ "ਹਰ ਮੋੜ ਤੇ ਸਲੀਬਾਂ" ਨੂੰ ਡਾਕਟਰ ਹਮਦਰਦ ਹੋਰਾਂ ਅਜਿਹੇ ਦਰਦ ਭਿੱਜੇ ਅੰਦਾਜ਼ ਵਿੱਚ ਗਾਇਆ ਹੈ ਕਿ ਹਰੇਕ ਸਰੋਤੇ ਨੂੰ ਇਸ ਰਚਨਾ

ਵਿਚਲੀ ਪੀੜਾ ਨਾਲ ਆਪਣੀ ਸਾਂਝ ਮਹਿਸੂਸ ਹੁੰਦੀ ਹੈ । ਬਲਵਿੰਦਰ ਬਾਲਮ ਦੀ ਰਚਨਾ "ਬੁਝਦੇ ਦੀਪ ਜਗਾਏ ਜੋਗੀ" ਐਲਬਮ ਦੀ ਅੰਤਿਮ ਗਾਇਨ ਪ੍ਰਸਤੁਤੀ ਹੈ । ਹਾਸ਼ਮ ਸ਼ਾਹ ਵੱਲੋਂ ਰਚਿਤ "ਐਸੇ ਯਾਰ ਮਿਲਣ ਸਬੱਬੀਂ" ਨੂੰ ਜਿਸ ਸ਼ਿੱਦਤ ਨਾਲ ਉਹਨਾਂ ਗਾਇਆ , ਜਾਪਦਾ ਹੈ , ਕਿ ਪੀਰੋ - ਮੁਰਸ਼ਦ ਦੀ ਸੱਚੀ ਇਬਾਦਤ ਦੇ ਰਾਹ ਤੋਰਨ ਵਾਲੇ , ਸਬੱਬੀਂ ਹੀ ਮਿਲਦੇ ਹਨ । ਇਸ ਐਲਬਮ ਦਾ ਸੰਗੀਤ ਉੱਘੇ ਸੰਗੀਤਕਾਰ ਗੁਰਦੀਪ ਸਿੰਘ ਹੁਸ਼ਿਆਰਪੁਰ ਨੇ ਦਿੱਤਾ ਹੈ । ਐਲਬਮ ਦੀ ਪਠਕਥਾ ਉੱਘੇ ਸਾਹਿਤਕਾਰ ਡਾ. ਲਖਵਿੰਦਰ ਸਿੰਘ ਜੌਹਲ ਨੇ ਲਿਖੀ ਹੈ ਜਦਕਿ ਉਹਨਾਂ ਦੀ ਲਿਖ਼ਤ ਨੂੰ ਆਵਾਜ਼ ਅਕਾਸ਼ਵਾਣੀ ਜਲੰਧਰ ਦੇ ਨਾਮਵਰ ਅਨਾਊਂਸਰ ਬੀਰ ਇੰਦਰ ਸਿੰਘ ਨੇ ਦਿੱਤੀ ਹੈ ।

ਇੱਥੇ ਇਹ ਜ਼ਿਕਰ ਕਰਨਾ ਬਣਦਾ ਹੈ ਕਿ ਚਾਹੇ ਗਾਉਣਾ ਡਾ. ਹਮਦਰਦ ਹੋਰਾਂ ਦਾ ਕਿਸਬ ਨਹੀਂ , ਸ਼ੌਕ ਹੈ ਅਤੇ ਆਪਣੇ ਬਚਪਨ ਦੇ ਸ਼ੌਕ ਨੂੰ ਜਿਸ ਤਰ੍ਹਾਂ ਉਹਨਾਂ ਨੇ ਸੰਗੀਤ ਪ੍ਰੇਮੀਆਂ ਲਈ ਵੱਖ ਵੱਖ ਐਲਬਮਾਂ ਰਾਹੀਂ ਪਰੋਸਿਆ ਹੈ ਉਹ ਉਹਨਾਂ ਦੇ ਅੰਦਰਲੀ ਸੰਗੀਤਕ ਪ੍ਰਤਿਭਾ ਦਾ ਪ੍ਰਤੱਖ ਪ੍ਰਮਾਣ ਹੈ । ਉਹਨਾਂ ਦੀ ਆਵਾਜ਼ ਅਤੇ ਅੰਦਾਜ਼ ਦਾ ਸੁਮੇਲ ਝਿਮ ਝਿਮ ਵਰਸਦੇ ਮੀਂਹ ਦੀਆਂ ਕਣੀਆਂ ਵਰਗਾ ਹੈ ਜਿਸ ਨਾਲ ਪਿਆਸੀ ਧਰਤੀ ਤ੍ਰਿਪਤ ਹੁੰਦੀ ਹੈ । ਐਨ ਇਸੇ ਤਰ੍ਹਾਂ ਉਹਨਾਂ ਦੀ ਸੰਗੀਤਕ ਸ਼ੈਲੀ ਵੀ ਰੂਹਾਂ ਨੂੰ ਤਾਜ਼ਗੀ , ਸ਼ਿਗੁਫ਼ਤਗੀ ਅਤੇ ਅਗੰਮੀ ਰਸ ਨਾਲ ਸ਼ਰਸ਼ਾਰ ਕਰਕੇ ਵਜਦ ਵਿੱਚ ਲੈ ਆਉਂਦੀ ਹੈ । ਦਿਲ ਦੀਆਂ ਗਹਿਰਾਈਆਂ ਤੱਕ ਉਤਰ ਜਾਣ ਵਾਲੀ ਉਹਨਾਂ ਦੀ ਆਵਾਜ਼ ਹਮੇਸ਼ਾਂ ਸਲਾਮਤ ਰਹੇ ।

ਦਇਆਰੇ ਜ਼ੀਸਤ ਮੇਂ , ਅਪਨਾ ਮੁਕਾਮ ਪੈਦਾ ਕਰ ,<br>
ਨਯਾ ਜ਼ਮਾਨਾ , ਨਏ ਸੁਬਹੋ ਸ਼ਾਮ ਪੈਦਾ ਕਰ ।

ਸੰਪਰਕ - 98154-61710

# ਮਹੀਨਾਵਾਰ ਮੀਟਿੰਗ ਨੇ ਧਾਰਿਆ ਸਮਾਗਮ ਦਾ ਰੂਪ

## 6 ਲੋਕ ਗਾਇਕਾਂ ਤੇ ਲੇਖਕਾਂ ਦਾ ਕੀਤਾ ਸਨਮਾਨ

ਪੰਜਾਬੀ ਸਾਹਿਤ ਸਭਾ ਸ਼੍ਰੀ ਭੈਣੀ ਸਾਹਿਬ ਦੀ ਮਹੀਨਾਵਾਰ ਮੀਟਿੰਗ ਸਰਕਾਰੀ ਸੀਨੀਅਰ ਸਕੈਂਡਰੀ ਸਕੂਲ ਸ਼੍ਰੀ ਭੈਣੀ ਸਾਹਿਬ ਵਿਖੇ ਹੋਈ । ਇਹ ਮੀਟਿੰਗ ਭੈਣੀ ਸਾਹਿਬ ਸਾਹਿਤ ਸਭਾ ਦੇ ਸਾਬਕਾ ਸਕੱਤਰ ਸਵਰਗੀ ਪਰਮਜੀਤ ਸਿੰਘ ਰਾਏ ਨੂੰ ਸਮਰਪਿਤ ਕੀਤੀ ਗਈ।ਮੀਟਿੰਗ ਦੀ ਪ੍ਰਧਾਨਗੀ ਗੀਤਕਾਰ ਕਰਨੈਲ ਸਿਵੀਆ, ਗੀਤਕਾਰ ਅਨਿਲ ਫਤਿਹਗੜ ਜੱਟਾਂ, ਗੁਰਸੇਵਕ ਸਿੰਘ ਢਿੱਲੋਂ ਨੇ ਕੀਤੀ,ਜਿਸ ਵਿੱਚ 6 ਲੋਕ ਗਾਇਕਾਂ ਤੇ ਲੇਖਕਾਂ ਨੂੰ ਸਨਮਾਨਿਤ ਕੀਤਾ ਗਿਆ। ਸ਼ੁਰੂਆਤੀ ਦੌਰ ਵਿੱਚ ਲੇਖਿਕਾ ਰਜਿੰਦਰ ਕੌਰ ਪੰਨੂੰ ਨੇ ਸਵਰਗੀ ਲੇਖਕ ਪਰਮਜੀਤ ਸਿੰਘ ਰਾਏ ਦੇ ਜੀਵਨ ਤੇ ਰਚਨਾ ਬਾਰੇ ਜਾਣਕਾਰੀ ਦਿੱਤੀ। ਉਪਰੰਤ ਗੁਰਸੇਵਕ ਸਿੰਘ ਢਿੱਲੋਂ ਨੇ ਸਨਮਾਨਿਤ ਹੋਣ ਵਾਲੇ 6 ਲੇਖਕਾਂ ਤੇ ਲੋਕ ਗਾਇਕਾਂ ਬਾਰੇ ਜਾਣਕਾਰੀ ਦਿੱਤੀ, 6 ਲੇਖਕਾਂ ਤੇ ਗਾਇਕਾਂ ਵਿੱਚ ਸਰਵ ਸ਼੍ਰੀ ਜਗਤਾਰ ਰਾਈਆਂ ਵਾਲਾ,ਗੀਤ ਗੁਰਜੀਤ,ਪਰਮਿੰਦਰ ਅਲਬੇਲਾ,ਜਗਵੀਰ ਸਿੰਘ ਵਿੱਕੀ, ਸੁਲੱਖਣ ਸਿੰਘ ਅਟਵਾਲ,ਲਖਵੀਰ ਸਿੰਘ ਲੱਭਾ, ਨੂੰ ਸਨਮਾਨਿਤ ਕੀਤਾ ਗਿਆ। ਗੀਤਕਾਰ ਕਰਨੈਲ ਸਿਵੀਆ,ਗੀਤਕਾਰ ਅਨਿਲ ਫਤਿਹਗੜ ਜੱਟਾਂ ਨੂੰ ਵੀ ਸਨਮਾਨਿਤ ਕੀਤਾ ਗਿਆ। ਸਮਾਗਮ ਵਿੱਚ ਉੱਘੀ ਲੇਖਿਕਾਂ ਤੇ ਅਦਾਕਾਰ ਦੀਪ ਗਿੱਲ ਪਾਂਘਲੀਆਂ ਤੇ ਸ. ਹਰਪ੍ਰੀਤ ਸਿੰਘ ਘੁਲਾਲ ਵਿਸ਼ੇਸ਼ ਤੌਰ ਤੇ ਸ਼ਾਮਲ ਹੋਏ। ਸਮਾਗਮ ਵਿੱਚ ਸ਼ਾਨਦਾਰ ਕਵੀ ਦਰਬਾਰ ਹੋਇਆ ਜਿਸਦੀ ਪ੍ਰਧਾਨਗੀ ਹਰਬੰਸ ਸਿੰਘ ਰਾਏ, ਜਗਦੇਵ ਸਿੰਘ ਬਾਘਾ, ਜਤਿੰਦਰ ਕੌਰ ਸੰਧੂ ਪ੍ਰਧਾਨ ਜੀਵਨਜੋਤ ਸਭਾ ਸਾਹਨੇਵਾਲ,ਸੁਰਿੰਦਰ ਕੌਰ ਬਾੜਾ,ਗੁਰਜੰਟ ਸਿੰਘ ਮਰਾੜ (ਕਾਲਾ ਪਾਇਲ) ਨੇ ਕੀਤੀ, ਹਾਜਿਰ ਸ਼ਾਇਰਾਂ ਵਿੱਚ ਗੀਤਕਾਰ ਅਨਿਲ ਫਤਿਹਗੜ੍ਹ ਜੱਟਾਂ, ਕਰਨੈਲ ਸਿਵੀਆ,ਜਗਤਾਰ ਰਾਈਆਂ ਵਾਲਾ, ਗੀਤ ਗੁਰਜੀਤ, ਪਰਮਿੰਦਰ ਅਲਬੇਲਾ, ਜਗਵੀਰ ਸਿੰਘ ਵਿੱਕੀ, ਸੁਲੱਖਣ ਸਿੰਘ ਅਟਵਾਲ, ਲਖਵੀਰ ਸਿੰਘ ਲੱਭਾ, ਜਿੰਮੀ ਅਹਿਮਦਗੜ੍ਹ, ਜਗਦੇਵ ਸਿੰਘ ਘੁੰਗਰਾਲੀ, ਨੇਤਰ ਸਿੰਘ ਮੁੱਤੋਂ, ਬਲਬੀਰ ਸਿੰਘ ਬੱਬੀ,ਨਰਿੰਦਰ ਸਿੰਘ ਮਣਕੂ,ਹਰਬੰਸ ਸਿੰਘ ਰਾਏ,ਰਜਿੰਦਰ ਕੌਰ ਪੰਨੂੰ,ਜਗਦੇਵ ਸਿੰਘ ਬਾਘਾ,ਗੁਰਸੇਵਕ ਸਿੰਘ ਢਿੱਲੋਂ, ਤਰਨ ਬੱਲ, ਸੰਪੂਰਨ ਸਿੰਘ ਸਨਮ,ਹਰਬੰਸ ਸਿੰਘ ਸ਼ਾਨ ਬਗਲੀ ਕਲਾਂ,ਗੁਰੀ ਤੁਰਮਰੀ, ਗੁਰਜੰਟ ਮਰਾੜ (ਕਾਲਾ ਪਾਇਲ)ਰੁਲਦੂ ਸਿੰਘ,ਜਤਿੰਦਰ ਕੌਰ ਸੰਧੂ, ਸੁਰਿੰਦਰ ਕੌਰ ਬਾੜਾ,ਬਲਵੰਤ ਸਿੰਘ ਵਿਰਕ, ਸੁਖਵਿੰਦਰ ਸਿੰਘ ਲੱਲ ਕਲਾਂ,ਬਲਵਿੰਦਰ ਗਰੇਵਾਲ, ਜਗਜੀਤ ਗੁਰਮ, ਬਲਜਿੰਦਰ ਸਿੰਘ, ਭੁਪਿੰਦਰ ਸਿੰਘ ਡਿਊਟ, ਬਲਵੰਤ ਮਾਂਗਟ,ਗੁਰਜੋਤ ਕੌਰ, ਪ੍ਰੋ ਅਮਰਿੰਦਰ ਸਿੰਘ, ਰਜਿੰਦਰ ਪ੍ਰਤਾਪ ਸਿੰਘ, ਆਦਿ ਨੇ ਰਚਨਾਵਾਂ ਸਾਂਝੀਆਂ ਕੀਤੀਆ, ਸਟੇਜ ਸਕੱਤਰ ਦੀ ਭੂਮਿਕਾਂ ਕਹਾਣੀਕਾਰ ਤਰਨ ਬੱਲ ਨੇ ਬੜੇ ਭਾਵਪੂਰਕ ਢੰਗ ਨਾਲ ਨਿਭਾਈ। ਅੰਤ ਵਿੱਚ ਗੁਰਸੇਵਕ ਸਿੰਘ ਢਿੱਲੋਂ ਨੇ ਆਏ ਹੋਏ ਸਾਹਿਤਕਾਰਾਂ ਦਾ ਧੰਨਵਾਦ ਕੀਤਾ।



**ਪੰਜਾਬ ਦੇ ਖੇਤੀਬਾੜੀ ਤੇ ਪੇਂਡੂ ਵਿਕਾਸ ਮੰਤਰੀ ਸ. ਕੁਲਦੀਪ ਸਿੰਘ ਧਾਲੀਵਾਲ**
**ਨਾਮਧਾਰੀ ਸੀਡਜ਼ ਫਾਰਮ ਬੰਗਲੌਰ ਵਿਖੇ ਫਾਰਮ ਅਤੇ ਖੇਤੀਬਾੜੀ ਦੀਆਂ**
**ਆਧੁਨਿਕ ਤਕਨੀਕਾਂ ਦੀ ਜਾਣਕਾਰੀ ਲੈਂਦੇ ਹੋਏ।**









**ਹਾਰਦਿਕ ਵਧਾਈ- ਨਾਮਵਰ ਲੇਖਿਕਾ ਗੁਰਦੀਸ਼ ਕੌਰ ਗਰੇਵਾਲ ਦੀਆਂ ਦੋ**
**ਕਿਤਾਬਾਂ 'ਖੁਸ਼ੀਆਂ ਦੀ ਖੁਸ਼ਬੋਈ' ਅਤੇ 'ਸਾਹਾਂ ਦੀ ਸਰਗਮ' ਨੂੰ ਲੋਕ ਅਰਪਣ ਕਰਦੇ ਹੋਏ**
**ਸ. ਸੁਰਜੀਤ ਸਿੰਘ ਭੱਟੀ, ਗੁਰਦੀਸ਼ ਕੌਰ ਗਰੇਵਾਲ, ਡਾ. ਸਰਬਜੀਤ ਜਵੰਦਾ, ਸ. ਜਗਦੇਵ ਸਿੰਘ ਸਿੱਧੂ ਅਤੇ ਹੋਰ ਸ਼ਖਸੀਅਤਾਂ।**







